38ਵਾਂ ਵਰ੍ਹਾ




ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਜਨਵਰੀ-ਫਰਵਰੀ 2024

ਅੰਤਰ ਝਾਤ:



30

ਸਮਾਜਿਕ ਉਦੇਸ਼ ਤੋਂ ਬਿਨਾਂ ਮਨੋਰੰਜਨ ਇੱਕ ਮਾਨਸਿਕ ਅੱਯਾਸ਼ੀ ਹੁੰਦਾ ਹੈ। - ਕਾਰਲ ਮਾਰਕਸ

# ਮਰਿਆ ਹੋਇਆ 'ਮੁਰਦਾ'

ਗੰਗਾ 'ਚ ਤੈਰਦੀ ਹੋਈ ਇਕ ਲਾਸ਼ ਨੇ
ਦੂਸਰੀ ਨੂੰ ਪੁੱਛਿਆ ?
ਓ ਤੂੰ ਵੀ ! ਤੂੰ ਕਦ ਮਰਿਆ ?
ਮੁਰਦਾ ਕੁੱਝ ਗੰਭੀਰ ਹੋ ਕੇ ਬੋਲਿਆ
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?
ਬਹੁਤ ਪਹਿਲਾਂ ਹੀ ਮਰ ਚੁੱਕੇ ਸੀ ਆਪਾਂ !

ਜਦ ਚੁੱਪ ਚਾਪ ਦੇਖਦੇ ਰਹੇ ਨਜ਼ਾਰਾ
ਜਦ ਕੋਈ ਹੱਕ ਲੁੱਟ ਰਿਹਾ ਸੀ ਹਮਾਰਾ
ਕਦ ਬੋਲੇ ਸੀ, ਕਦ ਉੱਠੇ ਸੀ
ਹੱਕਾਂ ਦੇ ਲਈ ਆਪਾਂ ?
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?

ਜਦ ਜਰੂਰਤ ਸੀ ਦੇਸ਼ ਨੂੰ,
ਸਕੂਲ, ਹਸਪਤਾਲ ਤੇ ਕੰਮ ਦੀ
ਅਸੀਂ ਗੱਲਾਂ ਕਰਦੇ ਰਹੇ ਮੰਦਰ,
ਮਸਜਿਦ ਤੇ ਪਾਕਿਸਤਾਨ ਦੀਆਂ।
ਜਾਤ ਪਾਤ ਅਤੇ ਧਰਮ ਦੇ ਨਸ਼ੇ ਵਿੱਚ
ਚੂਰ ਸੀ ਆਪਾਂ !
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?

ਕਿਸਾਨ ਮਜ਼ਦੂਰ ਸੜਕਾਂ ਉੱਤੇ ਸੀ
ਆਪਣੀ ਹੋਂਦ ਲਈ ਲੜ ਰਹੇ ਸੀ
ਜਦ ਦੇਸ਼ ਦੀਆਂ ਸੰਸਥਾਵਾਂ
ਕੌਡੀਆਂ ਦੇ ਭਾਅ ਵਿਕ ਰਹੀਆਂ ਸੀ
ਹੋ ਰਿਹਾ ਸੀ ਜ਼ੁਲਮ ਬੁੱਧੀਜੀਵੀਆਂ ਉੱਤੇ,
ਕਿਸੇ ਖੂੰਜੇ ਵਿਚ ਬੈਠੇ ਹੱਸ ਰਹੇ ਸੀ ਆਪਾਂ,
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?

ਜਦੋਂ ਬੇਰੁਜ਼ਗਾਰ ਕੰਮ ਲਈ ਭਟਕ ਰਿਹਾ ਸੀ,
ਜਦ ਮਰੀਜ਼ ਹਸਪਤਾਲਾਂ ਦੇ ਵਿਚਕਾਰ
ਲਟਕ ਰਿਹਾ ਸੀ।
ਜਦ ਕੁੱਟੇ ਜਾ ਰਹੇ ਸੀ ਵਿਦਿਆਰਥੀ
ਲਗਾ ਕੇ ਝੂਠੇ ਦੇਸ਼ ਧ੍ਰੋਹ ਦੇ ਜੁਰਮ
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?
ਜਿਉਂਦੇ ਹੋਣ ਦਾ ਇੱਕ ਨਾਟਕ ਸੀ
ਕਿੰਨੇ ਸਮੇਂ ਤੋਂ ਨਿਗਲ ਰਹੇ ਸੀ ਨਫ਼ਰਤ
ਦਾ ਜ਼ਹਿਰ ਆਪਾਂ,
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?

ਕਦੇ ਥਾਲੀ ਖੜਕਾ ਰਹੇ ਸੀ,
ਕਦੇ ਦੀਵੇ ਜਗਾ ਰਹੇ ਸੀ,
ਐਸੇ ਨਾਟਕਾਂ ਦੇ ਨਾਲ ਕਰੋਨਾ ਭਜਾ ਰਹੇ ਸੀ।
ਜਦ ਲੈਣੀ ਸੀ, ਦਵਾਈ
ਤਾਂ ਗਊ ਮੂਤ ਪੀ ਰਹੇ ਸੀ
ਜਦ ਇਕਾਂਤ ਵਿਚ ਰਹਿਣਾ ਸੀ
ਉਦੋਂ ਰੈਲੀਆਂ ਵਿੱਚ ਜਾ ਰਹੇ ਸੀ ਆਪਾਂ
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?

ਜਦ ਇੱਜਤ ਲੁੱਟਣ ਵਾਲੇ ਲੁੱਟ ਰਹੇ ਸੀ,
ਪੀੜਤਾਂ ਉੱਤੇ ਮੁਕੱਦਮੇ ਹੋ ਰਹੇ ਸੀ,
ਜਦ ਬਲਾਤਕਾਰੀਆਂ ਦੇ ਸਮਰਥਨ 'ਚ
ਜਲੂਸਾਂ ਉੱਤੇ ਚੁੱਪ ਬੈਠੇ ਰਹੇ ਆਪਾਂ
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?
ਬਸ ਫ਼ਰਕ ਸਿਰਫ਼ ਏਨਾ ਹੀ ਹੈ
ਹੁਣ ਰੁਕੇ ਆ,
ਉਦੋਂ ਚੱਲ ਰਹੇ ਸੀ ਸਾਹ
ਆਪਾਂ ਜਿਉਂਦੇ ਹੀ ਮੁਰਦਾ ਸੀ
ਅੱਜ ਮਰੇ ਹੋਏ ਮੁਰਦੇ ਆ ਆਪਾਂ !
ਦੋਸਤ, ਜਿਉਂਦੇ ਹੀ ਕਦ ਸੀ ਆਪਾਂ ?
ਜਿਹੜੇ ਖ਼ੁਦ ਨੂੰ ਜਿਉਂਦਾ ਕਹਿ ਰਹੇ
ਉਹ ਵੀ ਮੁਰਦਾ ਨੇ
ਜਿਹੜੇ ਮਰਨ ਤੋਂ ਬਾਅਦ ਆਪਣੇ ਲਈ
ਸਵਰਗ ਲਈ
ਬ੍ਰਾਹਮਣ ਤੋਂ ਲਿਖਾ ਰਹੇ ਨੇ ਪਟਾ
ਡਾਕਟਰ, ਇੰਜੀਨੀਅਰ, ਵਕੀਲ, ਅਧਿਕਾਰੀ
ਪ੍ਰੋਫ਼ੈਸਰ ਖ਼ੁਦ ਨੂੰ ਕਹਿ ਰਹੇ ਨੇ, ਮੁਰਦੇ ਹਨ
ਜਿਉਂਦੇ ਹੋਣ ਦਾ ਕਰ ਰਹੇ ਨੇ ਡਰਾਮਾ !
ਜਿਉਂਦੇ ਹੋ ਕੇ ਵੀ ਮੁਰਦਾ ਸੀ ਆਪਾਂ !
ਆਪਾਂ ਵੀ ਮੁਰਦੇ ਸੀ
ਬਸ ਅਜ ਹੀ ਮਰੇ ਆਂ

ਅਨੁਵਾਦ: ਬੁੱਧ ਸਿੰਘ ਨੀਲੋਂ

"ਮੁਕਤੀ ਦੀ ਚਾਹਤ ਨੂੰ ਸੁਪਨਿਆਂ ਦੀ ਦੁਨੀਆਂ ਤੋਂ ਬਾਹਰ ਲਿਆਉਣਾ ਹੋਵੇਗਾ। ਮੁਕਤੀ ਦੀ ਚਾਹਤ ਨੂੰ ਬੱਸ ਚਾਹਤ ਹੀ ਬਣੇ ਰਹਿਣ ਦੇਣਾ ਬੁੱਢਾ ਕਰ ਦੇਵੇਗਾ।" - ਕਾਤਿਆਨੀ


**ਮੁੱਖ ਸੰਪਾਦਕ**
ਬਲਬੀਰ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਹੇਮ ਰਾਜ ਸਟੈਨੋ, ਪਾਲ ਬਾਗਪੁਰ
ਰਾਜਪਾਲ ਸਿੰਘ, ਜਸਵੰਤ ਮੋਹਾਲੀ
ਸੁਖਦੇਵ ਧੂਰੀ, ਭੁਪਿੰਦਰ ਫੌਜੀ
ਸੁਖਦੇਵ ਫਗਵਾੜਾ, ਵਿਸ਼ਵ ਕਾਂਤ
ਅਵਤਾਰ ਦੀਪ
ਰਾਮ ਸਵਰਨ ਲੱਖੇਵਾਲੀ

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
ਰਾਜ ਪਾਲ ਸਿੰਘ

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਬਾਈ ਕੈਨੇਡਾ
ਪ੍ਰਧਾਨ TRSC (+1-672-558-5757)
ਅੰਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ, ਬਲਦੇਵ ਰਹਿਪਾ ਟਰਾਂਟੋ

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਕ, ਬਰਨਾਲਾ-148101 (ਪੰਜਾਬ)
ਮੋਬਾ. 98769 53561
ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234 IFSC : PUNB0004400

**ਸਲਾਨਾ ਚੰਦਾ ਦੇਸ਼ :** 150 ਰੁ.
**ਜੀਵਨਭਰ ਮੈਂਬਰਸ਼ਿਪ :** 1500 ਰੁ.
**ਵਿਦੇਸ਼ ਸਲਾਨਾ :** 40 ਯੂ.ਐਸ. ਡਾਲਰ
**ਵਿਦੇਸ਼ ਜੀਵਨਭਰ ਮੈਂਬਰਸ਼ਿਪ:** 20,000 ਰੁ.
ਰਸੀਦ ਵਾਊਚਰ ਅਤੇ ਪਤਾ ਹੇਠ ਲਿਖੇ ਨੰਬਰ 'ਤੇ ਭੇਜਿਆ ਜਾਵੇ
98156 70725

ਰਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਰਤੀਬ




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


## ਸੰਪਾਦਕੀ



2023 ਦੀ ਦਹਿਲੀਜ਼ ਨੂੰ ਟੱਪ ਕੇ "ਰੋਸ਼ਨ ਸਵੇਰਿਆਂ" ਦੀ ਉਮੀਦ ਨਾਲ ਅਸੀਂ 2024 ਦੇ ਬੂਹੇ 'ਤੇ ਦਸਤਕ ਦੇ ਰਹੇ ਹਾਂ। ਮਨੁੱਖੀ ਜੀਵਨ ਦੀ ਸਾਰਥਿਕਤਾ ਹੀ ਇਸ ਗੱਲ ਵਿੱਚ ਨਿਹਿਤ ਹੈ ਕਿ ਦੁੱਖਾਂ, ਤਕਲੀਫ਼ਾਂ ਤੇ ਚੁਣੌਤੀਆਂ ਦੇ ਰੂ-ਬ-ਰੂ ਹੁੰਦਿਆਂ, ਜਿੱਥੇ ਅਸੀਂ ਭਵਿੱਖ ਨੂੰ ਮਿਹਨਤ ਕਰਦਿਆਂ/ਸੰਘਰਸ਼ ਕਰਦਿਆਂ ਬਹੁਤ ਗਰਮਜੋਸ਼ੀ ਨਾਲ ਮਿਲਣਾ ਹੁੰਦਾ ਹੈ, ਟੱਕਰਣਾ ਹੁੰਦਾ ਹੈ, ਉੱਥੇ ਬੀਤੇ ਨੂੰ/ਅਤੀਤ ਨੂੰ ਦਫਾ ਕਰਨ ਦੀ ਥਾਂ ਉਸ 'ਤੇ ਵਿਚਾਰ ਕਰਕੇ ਉਸ ਤੋਂ ਸਬਕ ਲੈਣੇ ਹੁੰਦੇ ਹਨ, ਉਸ ਤੋਂ ਦਿਸ਼ਾ ਲੈਣੀ ਹੁੰਦੀ ਹੈ। ਆਪਣੀਆਂ ਘਾਟਾਂ, ਕਮਜ਼ੋਰੀਆਂ ਦੀ ਪੁਣ-ਛਾਣ ਕਰਨੀ ਹੁੰਦੀ ਹੈ। ਜਿੱਥੇ ਭਵਿੱਖ ਸਾਡੇ ਲਈ ਅਤਿ ਮਹੱਤਵਪੂਰਨ ਹੁੰਦਾ ਹੈ, ਉੱਥੇ ਅਤੀਤ ਵੀ ਸਾਡੀ ਅਮੀਰ ਵਿਰਾਸਤ (ਚੰਗੀ ਜਾਂ ਮਾੜੀ) ਹੁੰਦਾ ਹੈ। ਪ੍ਰਸਿੱਧ ਰੂਸੀ ਚਿੰਤਕ ਰਸੂਲ ਹਮਜ਼ਾਤੋਵ ਨੇ ਉਈਂ ਤਾਂ ਨਹੀਂ ਕਹਿ ਦਿੱਤਾ ਕਿ "ਜੇ ਤੁਸੀਂ ਬੀਤੇ ਉੱਤੇ ਪਿਸਤੌਲ ਨਾਲ ਗੋਲੀ ਚਲਾਓਗੇ ਤਾਂ ਭਵਿੱਖ ਤੁਹਾਨੂੰ ਤੋਪ ਨਾਲ ਫੁੰਡੇਗਾ।" 2023 ਨੂੰ ਪਾਰ ਕਰ ਵੱਡੀਆਂ ਸਮਾਜਿਕ ਚੁਣੌਤੀਆਂ ਨਾਲ ਅਸੀਂ 2024 'ਚ ਪ੍ਰਵੇਸ਼ ਕਰ ਰਹੇ ਹਾਂ। ਗਰੀਬੀ, ਮਹਿੰਗਾਈ, ਬੇਰੁਜ਼ਗਾਰੀ, ਮਿਆਰੀ ਸਿੱਖਿਆ/ਸਿਹਤ ਸਹੂਲਤਾਂ ਦੀ ਭਾਰੀ ਘਾਟ ਦੀ ਭਿਆਨਕ ਮਾਰ ਝੱਲ ਰਿਹਾ ਹੈ ਸਾਡਾ ਸਮਾਜ। ਜਿਸ ਸਮਾਜ ਵਿੱਚ ਬਰਾਬਰਤਾ ਲੈ ਕੇ ਆਉਣ ਲਈ, ਗ਼ੁਲਾਮੀ ਖ਼ਤਮ ਕਰਨ ਲਈ ਸਾਡੇ ਮਹਾਨ ਸ਼ਹੀਦਾਂ-ਪਰਜਾ ਮੰਡਲ, ਗ਼ਦਰ ਪਾਰਟੀ, ਜਲ੍ਹਿਆਂ ਵਾਲੇ ਬਾਗ਼, ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ, ਮੁਜਾਰਾ ਲਹਿਰ ਦੇ ਯੋਧਿਆਂ ਨੇ ਮਹਾਨ ਸ਼ਹਾਦਤਾਂ ਦਿੱਤੀਆਂ ਸਨ, ਉੱਥੇ ਅੱਜ ਕਿਰਤੀ ਵਰਗ ਉਵੇਂ ਲੁੱਟ ਦਾ ਸ਼ਿਕਾਰ ਹੋ ਰਿਹਾ ਹੈ, ਸਮਾਜਿਕ ਬੇਇਨਸਾਫ਼ੀਆਂ ਤੋਂ ਪੀੜਤ ਹੈ। ਜਾਤੀ ਵਿਤਕਰੇ ਬਰਕਰਾਰ ਹਨ। ਗ਼ਰੀਬ ਹੋਰ ਗ਼ਰੀਬ ਅਤੇ ਅਮੀਰ ਹੋਰ ਅਮੀਰ ਹੋ ਰਿਹਾ ਹੈ। ਬੀਤੇ ਦੀ ਇਕ ਈਸਟ ਇੰਡੀਆ ਕੰਪਨੀ ਤਾਂ ਕੀ, ਅੱਜ ਸੈਂਕੜੇ ਬਹੁ-ਕੌਮੀ ਕੰਪਨੀਆਂ, ਕਾਰਪੋਰੇਟ ਘਰਾਣਿਆਂ ਨੂੰ ਭਾਰਤ ਅਤੇ ਪੰਜਾਬ ਦੇ ਹਾਕਮ ਬਹੁਤ ਗਰਮਜੋਸ਼ੀ ਨਾਲ ਸਾਡੀ ਧਰਤੀ 'ਤੇ ਆਮਦ ਲਈ ਸੱਦਾ ਦੇ ਰਹੇ ਹਨ ਅਤੇ ਕਿੰਨੀਆਂ ਹੀ ਇੱਥੇ ਆਪਣੇ ਪੈਰ ਜਮਾ ਚੁੱਕੀਆਂ ਹਨ। ਲੋਕਾਂ ਦੀ ਮਿਹਨਤ, ਪੈਸੇ ਨਾਲ ਉਸਾਰੇ ਜਨਤਕ ਖੇਤਰ ਨੂੰ ਅੱਜ ਪੂਰੀ ਤਰ੍ਹਾਂ ਤਬਾਹ ਕਰਨ ਦੇ ਰਾਹ ਪਏ ਹੋਏ ਹਨ ਇੱਥੋਂ ਦੇ ਹਾਕਮ। ਨੌਜਵਾਨੀ ਜਿਸ ਨੇ ਸਾਡੇ ਸ਼ਹੀਦਾਂ—ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਊਧਮ ਸਿੰਘ, ਖੁਦੀ ਰਾਮ ਬੋਸ, ਅਸ਼ਫ਼ਾਕ ਉੱਲਾ ਖਾਂ ਆਦਿ ਦੀ ਵਾਰਸ ਬਣਨਾ ਸੀ, ਉਹ ਨਸ਼ਿਆਂ ਵਿੱਚ ਡੋਬੀ ਜਾ ਰਹੀ ਹੈ, ਵਿਦੇਸ਼ੀ ਧਰਤੀਆਂ 'ਤੇ ਰੁਜ਼ਗਾਰ ਲਈ ਪ੍ਰਵਾਸ ਕਰਨ ਵਾਸਤੇ ਮਜਬੂਰ ਹੈ, ਉਹਨਾਂ ਦੇ ਹੱਥਾਂ ਵਿੱਚ ਤਲਵਾਰਾਂ, ਤ੍ਰਿਸ਼ੂਲਾਂ ਫੜ੍ਹਾ ਕੇ ਉਹਨਾਂ ਨੂੰ ਇੱਕ ਦੂਜੇ ਦੇ ਖ਼ੂਨ ਦੇ ਪਿਆਸੇ ਫਿਰਕੂ ਜਨੂੰਨੀਆਂ ਵਿੱਚ ਤਬਦੀਲ ਕੀਤਾ ਜਾ ਰਿਹਾ ਹੈ। "ਜੇ ਰੋਟੀ ਦਿੰਦਾ ਦੇਸ਼ ਨੀ ਮਾਂ, ਤਾਂ ਮੈਂ ਕਿਉਂ ਜਾਂਦਾ ਪਰਦੇਸ਼ ਨੀ ਮਾਂ" ਦੀ ਮਨ-ਹਲੂਣਵੀਂ ਹੂਕ ਸਾਡੇ ਦਿਲਾਂ ਨੂੰ ਵਿੰਨ੍ਹ ਰਹੀ ਹੈ। ਨੌਜਵਾਨੀ ਦੇ ਮੁੱਦੇ ਦੇਸ਼ 'ਚ ਏਨੇ ਰੋਲ਼ੇ ਜਾ ਰਹੇ ਹਨ ਕਿ ਅੱਜ ਨੌਜਵਾਨਾਂ ਨੂੰ ਆਪਣੇ ਮੁੱਦਿਆਂ ਨੂੰ ਬੁਲੰਦ ਕਰਨ ਲਈ ਪਾਰਲੀਮੈਂਟ ਵਿੱਚ ਵੜ੍ਹਨਾ ਤੱਕ ਪੈ ਗਿਆ। ਹਕੂਮਤ ਨੇ ਉਹਨਾਂ 'ਤੇ ਯੂ.ਏ.ਪੀ.ਏ. ਤਾਂ ਲਗਾ ਦਿੱਤਾ, ਪਰ ਇਸ ਗੱਲ 'ਤੇ ਪਾਰਲੀਮੈਂਟ 'ਚ ਕੋਈ ਬਹਿਸ ਨਹੀਂ ਹੋਈ ਕਿ ਨੌਜਵਾਨਾਂ ਨੂੰ ਇੱਧਰ ਵੱਲ ਕਿਉਂ ਵਧਣਾ ਪੈ ਰਿਹਾ। ਲੋਕ ਵਿਰੋਧੀ ਕਾਨੂੰਨਾਂ ਨਾਲ ਜ਼ੁਬਾਨਬੰਦੀ ਦਾ ਇਹ ਪਹਿਲਾ ਯਤਨ ਨਹੀਂ, ਪਹਿਲਾਂ ਵੀ ਸੈਂਕੜੇ ਬੁੱਧੀਜੀਵੀ, ਪੱਤਰਕਾਰ, ਸਮਾਜਿਕ ਕਾਰਕੁੰਨ, ਲੋਕ ਪੱਖੀ ਸਿਆਸੀ ਵਿਰੋਧੀ, ਜਨਤਕ ਸੰਗਠਨਾਂ ਦੇ ਆਗੂ ਸਮਾਜ ਦੇ ਹਾਸ਼ੀਏ ਤੋਂ ਬਾਹਰ ਧੱਕੇ ਲੋਕਾਂ ਦੀ ਅਵਾਜ਼ ਬਣਨ 'ਤੇ ਇਨ੍ਹਾਂ ਭਿਆਨਕ ਕਾਨੂੰਨਾਂ, ਜੇਲ੍ਹਾਂ, ਤਸ਼ੱਦਦਾਂ ਦੀ ਮਾਰ ਝੱਲ ਰਹੇ ਹਨ। ਕੀ ਇਸ ਸਭ ਕੁੱਝ ਲਈ ਚੜ੍ਹੇ ਸਨ ਫਾਂਸੀਆਂ 'ਤੇ ਸਾਡੇ ਗ਼ਦਰੀ ਬਾਬੇ ? ਸਮਾਜ ਨੂੰ ਅਜਿਹੇ ਹਾਲਤਾਂ ਵਿੱਚੋਂ ਕੱਢਣਾ **ਬਾਕੀ ਪੰਨਾ 55 'ਤੇ**

# ਆਮ ਲੋਕਾਂ ਲਈ ਤਰਕਸ਼ੀਲ ਹੋਣਾ ਕਿਉਂ ਜਰੂਰੀ ਹੈ ?

**ਵਿਸ਼ਵਾ ਮਿੱਤਰ ਬੰਮੀ**



ਭਾਰਤ ਵਿਚ ਵਿਗਿਅਨਕ ਸੋਚ ਦੀ ਬਜਾਏ ਅੰਧਵਿਸ਼ਵਾਸ ਤਾਂ ਪਹਿਲਾਂ ਹੀ ਬਹੁਤ ਜਿਆਦਾ ਸੀ ਪਰ ਭਗਵਾ ਸਰਕਾਰ ਦੇ ਆਉਣ ਨਾਲ ਅੰਧਵਿਸ਼ਵਾਸ ਨੂੰ ਹੋਰ ਬਲ ਮਿਲਿਆ ਹੈ। ਇਹ ਕੋਈ ਜਰੂਰੀ ਨਹੀਂ ਕਿ ਕੋਈ ਅਨਪੜ੍ਹ ਹੀ ਅੰਧਵਿਸ਼ਵਾਸੀ ਹੋਵੇ ਜਾਂ ਅੰਧਵਿਸ਼ਵਾਸ ਦਾ ਪ੍ਰਚਾਰਕ ਹੋਵੇ, ਇਸ ਸਮਾਜਿਕ ਬੀਮਾਰੀ ਦੇ ਕਿਰਮ ਪੜ੍ਹੇ ਲਿਖੇ ਵਿੱਚ ਵੀ ਹੋ ਸਕਦੇ ਹਨ। ਪ੍ਰਧਾਨ ਮੰਤਰੀ ਤੱਕ ਵੀ ਕਹਿ ਸਕਦਾ ਹੈ ਕਿ ਸੰਸਾਰ ਦੇ ਸਭ ਤੋਂ ਪਹਿਲੇ ਸਰਜਨ ਸ਼ਿਵਜੀ ਸਨ ਜਿਨ੍ਹਾਂ ਨੇ ਆਪਣੇ ਬੱਚੇ ਦੇ ਧੜ 'ਤੇ ਹਾਥੀ ਦਾ ਸਿਰ ਲਗਾ ਦਿੱਤਾ। ਜੱਜ ਤਕ ਵੀ ਕਹਿ ਸਕਦਾ ਹੈ ਕਿ ਮੋਰਨੀ ਮੋਰ ਦੇ ਹੰਝੂਆਂ ਨਾਲ ਗਰਭਵਤੀ ਹੋ ਜਾਂਦੀ ਹੈ। ਪਾਠ ਪੁਸਤਕਾਂ ਜਿਹੜੀਆਂ ਕਿ ਪੜ੍ਹੇ ਲਿਖੇ ਹੀ ਲਿਖਦੇ ਹਨ ਉਹਨਾਂ ਵਿਚ ਛਪ ਸਕਦਾ ਹੈ ਕਿ ਸਾਵਰਕਰ ਬੁਲਬੁਲ ਦੇ ਪਰਾਂ 'ਤੇ ਸਵਾਰ ਹੋ ਕੇ ਅੰਡੇਮਾਨ ਜੇਲ੍ਹ ਵਿੱਚੋਂ ਬਾਹਰ ਆ ਸਕਦੇ ਸਨ ਅਤੇ ਅੰਦਰ ਜਾ ਸਕਦੇ ਸਨ। ਕੋਈ ਪੁੱਛ ਸਕਦਾ ਹੈ ਕਿ ਜੇਕਰ ਬਾਬਿਆਂ, ਤਾਂਤਰਿਕਾਂ, ਜੋਤਸ਼ੀਆਂ, ਪੁੱਛਾਂ ਦੇਣ ਵਾਲਿਆਂ ਜਾਂ ਪੜ੍ਹੇ ਲਿਖੇ ਅਤੇ ਸਿਆਸੀ ਨੇਤਾਵਾਂ ਵੱਲੋਂ ਅੰਧਵਿਸ਼ਵਾਸ ਫੈਲਾਇਆ ਜਾ ਰਿਹਾ ਹੈ ਤਾਂ ਤੁਹਾਨੂੰ ਕੀ ਤਕਲੀਫ ਹੈ? ਹਰ ਕਿਸੇ ਦਾ ਮੌਲਿਕ ਅਧਿਕਾਰ ਹੈ ਕਿ ਉਹ ਆਪਣੇ ਵਿਚਾਰ ਦੇਵੇ ਅਤੇ ਕਿਸੇ ਵਿਅਕਤੀ ਦਾ ਇਹ ਵੀ ਅਧਿਕਾਰ ਹੈ ਕਿ ਉਹ ਕਿਸੇ ਦੇ ਵਿਚਾਰ ਮੰਨੇ ਜਾਂ ਨਾ ਮੰਨੇ।

ਪਹਿਲੀ ਗੱਲ ਇਹ ਹੈ ਕਿ ਫੈਲਾਏ ਜਾ ਰਹੇ ਅੰਧ ਵਿਸ਼ਵਾਸ ਦੀ ਮੈਨੂੰ ਕੋਈ ਨਿੱਜੀ ਤਕਲੀਫ ਨਹੀਂ ਹੈ ਕਿਉਂਕਿ ਮੇਰੀ ਸੋਚ ਵਿਗਿਆਨਕ ਹੈ ਅਤੇ ਮੈਂ ਕਿਸੇ ਵੀ ਵਿਚਾਰ ਜਾਂ ਦਲੀਲ ਨੂੰ ਮੰਨਣ ਤੋਂ ਪਹਿਲਾਂ ਉਸ ਦੀ ਪਰਖ ਕਰ ਸਕਦਾ ਹਾਂ, ਪਰ ਐਨੀ ਤਕਲੀਫ ਜਰੂਰ ਹੈ ਕਿ ਆਪਣੇ ਅੰਧਵਿਸ਼ਵਾਸੀ ਵਿਚਾਰਾਂ ਦਾ ਪ੍ਰਚਾਰ, ਪ੍ਰਸਾਰ ਕਰਨ ਦੀ ਹੱਦ ਨੂੰ ਟੱਪ ਜਾਣਾ ਵੀ ਸਮਾਜ ਲਈ ਹਾਨੀਕਾਰਕ ਹੁੰਦਾ ਹੈ ਅਤੇ ਇਹ ਹੋਰ ਕਿਸੇ ਦੇ ਨਾਲ ਨਾਲ ਮੇਰੇ ਪਰਿਵਾਰ ਲਈ ਵੀ ਹਾਨੀਕਾਰਕ ਹੋ ਸਕਦਾ ਹੈ ਅਤੇ ਨਾ ਪੂਰਾ ਹੋਣ ਵਾਲਾ ਘਾਟਾ ਹੋ ਸਕਦਾ ਹੈ।

ਮੰਨ ਲਓ, ਤੁਹਾਡੇ ਨੇੜੇ ਕਿਸੇ ਘਰ ਵਿੱਚ ਬੱਚਾ ਨਹੀਂ ਪੈਦਾ ਹੁੰਦਾ। ਜੇਕਰ ਉਹ ਘਰ ਤਾਂਤਰਿਕਾਂ 'ਤੇ ਵਿਸ਼ਵਾਸ ਕਰਦਾ ਹੋਵੇ ਅਤੇ ਕੋਈ ਤਾਂਤਰਿਕ ਉਹਨਾਂ ਨੂੰ ਸਲਾਹ ਦੇਵੇ ਕਿ ਕਿਸੇ ਬੱਚੇ ਦੀ ਬਲੀ ਦੇਣ ਨਾਲ ਉਹਨਾਂ ਦੇ ਘਰ ਬੱਚਾ ਹੋਵੇਗਾ ਤਾਂ ਉਹ ਘਰ ਕਿਸੇ ਦਾ ਵੀ ਛੋਟਾ ਬੱਚਾ ਹਨੇਰੇ ਸਵੇਰੇ ਚੁੱਕ ਕੇ ਤਾਂਤਰਿਕ ਕੋਲੋਂ ਕਤਲ ਕਰਵਾ ਸਕਦਾ ਹੈ। ਉਹ ਬੱਚਾ ਤੁਹਾਡੇ ਨੇੜੇ ਤੇੜੇ ਦੇ ਪਰਿਵਾਰ ਦਾ, ਤੁਹਾਡਾ ਜਾਂ ਮੇਰਾ ਵੀ ਹੋ ਸਕਦਾ ਹੈ। ਬਾਅਦ ਵਿਚ ਭਾਵੇਂ ਤਾਂਤਰਿਕ ਨੂੰ ਫਾਂਸੀ ਹੋ ਜਾਵੇ ਜਾਂ ਜੇਲ੍ਹ ਹੋ ਜਾਵੇ ਅਤੇ ਬੱਚੇ ਦੀ ਇੱਛਾ ਰੱਖਣ ਵਾਲਾ ਪਰਿਵਾਰ ਵੀ ਅੰਦਰ ਹੋ ਜਾਵੇ ਪਰ ਪੀੜਤ ਪਰਿਵਾਰ ਨੂੰ ਉਹ ਬੱਚਾ ਨਹੀਂ ਮਿਲਣਾ, ਕੇਵਲ ਸਾਲਾਂ ਬੱਧੀ ਸੋਗ ਹੀ ਪੱਲੇ ਪੈਣਾ ਹੈ। ਜਹਾਨਾਬਾਦ (ਬਿਹਾਰ) ਵਿੱਚ ਕਿਸੇ ਪਰਿਵਾਰ ਦੇ ਔਲਾਦ ਨਹੀਂ ਹੁੰਦੀ ਸੀ ਤਾਂ ਉਹਨਾਂ ਆਪਣੇ ਕਿਸੇ ਗੁਆਂਢੀ ਦਾ 12 ਸਾਲ ਦਾ ਬੱਚਾ ਕੋਈ ਮਿਠਾਈ ਖੁਆਉਣ ਦੇ ਬਹਾਨੇ ਲੈ ਆਂਦਾ ਅਤੇ ਆਉਂਦਿਆਂ ਹੀ ਉਸ ਨੂੰ ਕੁਝ ਸੁੰਘਾ ਕੇ ਤਾਂਤਰਿਕ ਨੇ ਬਲੀ ਦੇ ਦਿੱਤੀ। ਤਾਂਤਰਿਕ ਖਬਰ ਲਿਖੇ ਜਾਣ ਤੱਕ ਫਰਾਰ ਸੀ ਪਰ ਬਲੀ ਦੇਣ ਵਾਲਾ ਸਾਰਾ ਪਰਿਵਾਰ ਜੇਲ੍ਹ ਵਿਚ ਹੈ।

ਸਾਡੇ ਮੁਹੱਲੇ ਵਿੱਚ ਕਿਸੇ ਦੇ ਘਰ ਅੱਗੇ ਕੁੱਤੇ ਦੀ ਟੱਟੀ ਕੁੱਝ ਦਿਨਾਂ ਤੋਂ ਪਈ ਹੁੰਦੀ ਸੀ। ਕੋਈ ਆਵਾਰਾ ਕੁੱਤਾ ਵੀ ਕਰ ਸਕਦਾ ਸੀ ਜਾਂ ਕਿਸੇ ਦੇ ਪਾਲਤੂ ਕੁੱਤੇ ਦਾ 'ਕਾਰਾ' ਹੋ ਸਕਦਾ ਸੀ। ਦੁਖੀ ਔਰਤ ਇੱਕ ਜੋਤਿਸ਼ੀ ਕੋਲ ਜਾ ਪਹੁੰਚੀ। ਜੋਤਿਸ਼ੀ ਨੇ ਹਿਸਾਬ ਕਿਤਾਬ ਲਗਾ ਕੇ ਅਤੇ ਆਪਣੀ ਫੀਸ ਲੈ ਕੇ ਦੱਸਿਆ ਕਿ ਇਹ ਤੁਹਾਡੀ ਗਲੀ ਵਿੱਚ ਤੁਹਾਡੇ ਸੱਜੇ ਪਾਸੇ ਦੀ ਗੁਆਂਢਣ ਦੇ ਕੁੱਤੇ ਦੀ ਲੇਟ੍ਰਿਨ ਹੈ। ਮੌਕਾਮੇਲ ਦੁਖੀ ਔਰਤ ਦੇ ਸੱਜੇ ਪਾਸੇ ਤਿੰਨ ਘਰ ਛੱਡ ਕੇ ਕਿਸੇ ਨੇ ਕੁੱਤਾ ਰੱਖਿਆ ਹੋਇਆ ਸੀ ਅਤੇ ਉਹ ਔਰਤ ਕੁੱਤੇ ਵਾਲੇ ਘਰ ਦੇ ਅੱਗੇ ਜਾ ਕੇ ਔਰਤ ਨੂੰ, ਉਸ ਦੇ ਪਤੀ ਨੂੰ ਅਤੇ ਉਸ ਦੇ ਬੱਚਿਆਂ ਨੂੰ ਗਾਲ੍ਹਾਂ ਕੱਢਣ ਲੱਗ ਪਈ। ਬੱਚਿਆਂ ਨੂੰ ਮਰਨ ਤੱਕ ਦੇ ਸਰਾਪ ਦੇਈ ਜਾਵੇ। ਅੰਦਰੋਂ ਔਰਤ ਨਿਕਲੀ ਅਤੇ ਬੜੇ ਪਿਆਰ ਨਾਲ ਸਮਝਾਇਆ ਕਿ ਅਸੀ ਆਪਣੇ ਕੁੱਤੇ ਨੂੰ ਲੇਟ੍ਰਿਨ ਆਪਣੇ ਕਿਚਨ ਗਾਰਡਨ ਵਿੱਚ ਕਰਵਾ ਕੇ ਉੱਥੇ ਹੀ ਦੱਬ ਦਿੰਦੇ ਹਾਂ, ਪਰ ਦੁਖੀ ਔਰਤ ਮੰਨਣ 'ਤੇ ਹੀ ਨਾ ਆਵੇ। ਅਖੀਰ ਦੁਖੀ ਔਰਤ ਨੇ ਦੂਜੀ ਔਰਤ ਦੀ ਗੁੱਤ ਫੜ੍ਹ ਲਈ ਅਤੇ ਛੱਡ ਛੁੜਾ ਹੋਣ ਤਾਂ ਪਹਿਲਾਂ ਹੀ ਦੋਵੇਂ ਗੁੱਤਮ ਗੁੱਤੀ ਹੋ ਗਈਆਂ ਅਤੇ ਗਲ ਥਾਣੇ ਤੱਕ ਜਾ ਪਹੁੰਚੀ। ਹੋ ਸਕਦਾ ਹੈ ਕਿ ਕੁੱਤੇ ਵਾਲੀ ਔਰਤ ਜੋਤਸ਼ੀਆਂ ਆਦਿ 'ਤੇ ਵਿਸ਼ਵਾਸ ਨਾ ਕਰਦੀ ਹੋਵੇ ਪਰ ਸਮਾਜ ਵਿਚ ਫੈਲੇ ਅੰਧਵਿਸ਼ਵਾਸ਼ ਕਾਰਣ ਖਾਹਮਖਾਹ ਉਸਦੇ ਗਲ ਬਲਾ ਆ ਪਈ। ਇਸੇ ਤਰ੍ਹਾਂ ਗੜ੍ਹਾ (ਜਲੰਧਰ) ਵਿਖੇ ਅੱਜ ਤੋਂ ਪੰਦਰਾਂ ਸਾਲ ਪਹਿਲਾਂ ਬੱਚੇ ਦੇ ਨਹੁੰ

ਵਿੱਚ ਚੋਰ ਦੀ ਸ਼ਕਲ ਵਿਖਾਉਣ ਵਾਲੇ ਬਾਬੇ ਨੇ ਦੋ ਘਰਾਂ ਵਿੱਚ ਲੜਾਈ ਪਵਾ ਦਿੱਤੀ ਸੀ। ਜਦੋਂ ਬਿਨ੍ਹਾਂ ਕਾਰਣ ਗਲ ਪਈ ਲੜਾਈ ਵਾਲੇ ਪਰਿਵਾਰ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਜਲੰਧਰ ਇਕਾਈ) ਕੋਲ ਸ਼ਿਕਾਇਤ ਕੀਤੀ ਤਾਂ ਪੂਰੀ ਜਾਂਚ ਕਰਕੇ ਅਸੀਂ ਜਸਵਿੰਦਰ ਸਿੰਘ ਦੀ ਅਗਵਾਈ ਵਿੱਚ ਬਾਬੇ ਕੋਲੋਂ ਲਿਖਤੀ ਮਾਫੀ ਮਨਵਾਈ ਅਤੇ ਚੋਰ ਪਕੜਾਉਂਣ ਲਈ ਬਾਬੇ ਦੀ ਸਹਾਇਤਾ ਲੈਣ ਵਾਲੇ ਪਰਿਵਾਰ ਵੱਲੋਂ ਦਿੱਤੇ ਪੈਸੇ ਵੀ ਮੁੜਵਾਏ।

ਬੀ.ਬੀ.ਸੀ. ਅਨੁਸਾਰ 15 ਫਰਵਰੀ 1918 ਵਿੱਚ ਰਾਂਚੀ ( ਝਾਰਖੰਡ ) ਵਿਖੇ ਅੰਧਵਿਸ਼ਵਾਸ਼ੀ ਲੋਕ ਇੱਕ ਮਾਂ ਅਤੇ ਉਸ ਦੀ ਬੇਟੀ ਨੂੰ ਉਹਨਾਂ ਦੇ ਘਰ ਦਾ ਦਰਵਾਜਾ ਤੋੜ ਕੇ ਸ਼ਮਸ਼ਾਨ ਘਾਟ ਲੈ ਗਏ। ਉਹਨਾਂ 'ਤੇ ਦੋਸ਼ ਸੀ ਕਿ ਉਹ ਡੈਣਾਂ ਹਨ। ਪਹਿਲਾਂ ਦੋਹਾਂ ਦੇ ਸਿਰ ਉਸਤਰੇ ਨਾਲ ਮੁੰਨ ਦਿੱਤੇ, ਫੇਰ ਉਹਨਾਂ ਦੇ ਕੱਪੜੇ ਲਾਹ ਦਿੱਤੇ, ਉਹਨਾਂ ਦੋਹਾਂ ਦੇ ਮੂੰਹ ਵਿੱਚ ਪਿਸ਼ਾਬ ਕਰਨ ਤੋਂ ਬਾਅਦ ਉਹਨਾਂ ਉੱਤੇ ਮਨੁੱਖੀ ਮਲ ਸੁੱਟਿਆ ਗਿਆ ਅਤੇ ਉਹਨਾਂ ਦੇ ਮੂੰਹਾਂ ਵਿੱਚ ਵੀ ਤੁੰਨਿਆ ਗਿਆ। ਅੰਤ ਵਿੱਚ ਉਹਨਾਂ ਨੂੰ ਕੇਵਲ ਇੱਕ ਇੱਕ ਸਫੈਦ ਸਾੜੀ, ਪਰ ਕੋਈ ਬਲਾਊਜ ਨਾ ਦੇਕੇ ਸਾਰੇ ਪਿੰਡ ਵਿੱਚ ਘੁਮਾਇਆ ਗਿਆ।

ਇਸ ਇੱਕ ਖ਼ਬਰ ਤੋਂ ਇਲਾਵਾ ਭਾਰਤ ਵਿੱਚ ਕਿੰਨੀਆਂ ਹੀ ਬਿਮਾਰ ਔਰਤਾਂ ਨੂੰ ਠੀਕ ਕਰਨ ਦੇ ਬਹਾਨੇ ਤਾਂਤਰਿਕਾਂ ਨੇ ਆਪਣੀ ਹਵਸ ਦਾ ਸ਼ਿਕਾਰ ਬਣਾਇਆ, ਕਈਆਂ ਦੇ ਘਰਾਂ ਵਿੱਚ ਦੁੱਖ ਦਲਿੱਦਰ ਦੂਰ ਕਰਨ ਦੇ ਬਹਾਨੇ ਸਾਰੇ ਟੱਬਰ ਨੂੰ ਬੇਹੋਸ਼ ਕਰਕੇ ਸਭ ਕੁੱਝ ਲੁੱਟ ਕੇ ਲੈ ਗਏ। ਰਿਸ਼ਤੇਦਾਰ ਤਾਂਤਰਿਕ ਵੀ ਕਿਸੇ ਨੂੰ ਮਾਫ਼ ਨਹੀਂ ਕਰਦੇ। ਮੁਰਾਦਾਬਾਦ ਦੇ ਮਿਥੱਨਪੁਰ ਮਹੇਸ ਪਿੰਡ ਦੇ ਨਿਵਾਸੀ ਹਾਕਮ ਸਿੰਘ ਦਾ ਤਾਂਤਰਿਕ ਰਿਸ਼ਤੇਦਾਰ ਉਸਦੇ 11 ਸਾਲ ਦੇ ਬੇਟੇ ਨੂੰ 29 ਅਪ੍ਰੈਲ 2012 ਵਾਲੇ ਦਿਨ ਇੱਕ ਜੰਗਲ ਵਿੱਚ ਲੈ ਗਿਆ ਜਿੱਥੇ ਉਸ ਦੀਆਂ ਅੱਖਾਂ ਦੇ ਡੇਲੇ ਕੱਢ ਕੇ ਉਸ ਨਾਲ ਬਦਫੈਲੀ ਕੀਤੀ ਅਤੇ ਬੇਹੋਸ਼ ਕਰਕੇ ਆਪਣੇ ਵੱਲੋਂ ਇੱਕ ਤਲਾਬ ਵਿਚ ਸੁੱਟ ਦਿੱਤਾ ਪਰ ਬੇਟਾ ਤਲਾਬ ਦੇ ਕਿਨਾਰੇ ਕੋਲ ਹੀ ਡਿੱਗ ਪਿਆ। ਦੂਜੇ ਦਿਨ ਪਰਿਵਾਰ ਦੇ ਲੋਕਾਂ ਨੇ ਬੇਟੇ ਨੂੰ ਹਸਪਤਾਲ ਦਾਖਲ ਕਰਵਾਇਆ। ਬੇਟਾ ਤਾਂ ਠੀਕ ਹੋ ਗਿਆ ਪਰ ਅੱਖਾਂ ਤੋਂ ਬਿਲਕੁਲ ਅੰਨ੍ਹਾਂ ਹੋ ਗਿਆ। ਵਾਸਤੂ ਸ਼ਾਸਤਰ ਵਾਲਿਆਂ ਨੇ ਕਿੰਨਿਆਂ ਦੇ ਘਰ ਦੇ ਦਰਵਾਜ਼ੇ, ਪੌੜੀਆਂ ਜਾਂ ਰਸੋਈਆਂ ਗਲਤ ਦਿਸ਼ਾ ਦੱਸ ਕੇ ਤੁੜਵਾਈਆਂ ਹਨ। 29 ਅਗਸਤ 2022 ਦੀ ਚੰਡੀਗੜ੍ਹ ਤੋਂ ਖ਼ਬਰ ਹੈ ਕਿ ਕੋਈ ਔਰਤ ਇਸ ਵਹਿਮ ਦੀ ਸ਼ਿਕਾਰ ਹੋ ਗਈ ਕਿ ਉਸਨੂੰ ਰੋਜ ਰਾਤ ਨੂੰ ਭੂਤ ਪ੍ਰੇਤ ਨਜਰ ਆਉਂਦਾ ਹੈ। ਉਸ ਨੇ ਇੱਕ ਤਾਂਤਰਿਕ ਦੀ 'ਸੇਵਾ' ਲਈ, ਜਿਸ ਨੇ ਉਸਨੂੰ ਦਸ ਮੂਰਤੀਆਂ ਲਿਆਉਣ ਨੂੰ ਕਿਹਾ। ਔਰਤ ਦਸ ਮੂਰਤੀਆਂ ਲੈ ਆਈ। ਤਾਂਤਰਿਕ ਕੁੱਝ ਊਟ ਪਟਾਂਗ ਨਾ ਸਮਝ ਲੱਗਣ ਵਾਲੇ ਮੰਤ੍ਰ ਬੋਲਦਾ ਰਹਿੰਦਾ ਅਤੇ ਹਰ ਮੰਤਰ ਬਾਅਦ ਹਰ ਇੱਕ ਮੂਰਤੀ ਉੱਤੇ 25-25 ਹਜ਼ਾਰ ਰੁਪੈ ਰਖਵਾ ਲੈਂਦਾ ਅਤੇ ਇਸ ਪ੍ਰਕਾਰ ਢਾਈ ਲੱਖ ਰੁਪੈ ਹੋ ਗਏ, ਅੰਤ ਵਿਚ ਉਸਦੀਆਂ ਕੰਨਾਂ ਦੀਆਂ ਵਾਲੀਆਂ ਵੀ ਰਖਵਾ ਲਈਆਂ। ਫੇਰ ਕੁੱਝ ਮੰਤਰ ਬੋਲ ਕੇ ਇੱਕ ਦਮ ਔਰਤ ਨੂੰ ਕਿਹਾ ਕਿ ਛੱਤ 'ਤੇ ਜਾ ਕੇ ਵੇਖ ਤੈਨੂੰ ਭੂਤ ਭੱਜਦਾ ਹੋਇਆ ਨਜਰ ਆਵੇਗਾ। ਔਰਤ ਛੱਤ ਉੱਤੇ ਗਈ, ਕੁੱਝ ਨਹੀਂ ਦਿਸਿਆ ਪਰ ਜਦੋਂ ਵਾਪਿਸ ਆਈ ਤਾਂ ਤਾਂਤਰਿਕ ਗਾਇਬ ਸੀ।

ਮੁਫ਼ਤ ਦੀ ਸਲਾਹ ਦੇਣ ਵਾਲੇ ਵੀ ਬਹੁਤ ਹਨ। ਮੈਂ ਜਦੋਂ ਸਰਕਾਰੀ ਸਕੂਲ ਵਿੱਚ ਕੰਮ ਕਰਦਾ ਸੀ ਤਾਂ ਮੈਨੂੰ ਸਾਇੰਸ ਸੁਪਰਵਾਈਜਰ ਨਾਲ ਕੰਮ ਪੈ ਗਿਆ। ਮੈਂ ਉਸ ਨਾਲ ਗੱਲਬਾਤ ਕਰ ਹੀ ਰਿਹਾ ਸੀ ਕਿ ਇੱਕ ਅਧਿਆਪਕ ਨੇ ਆ ਕੇ ਸੁਪਰਵਾਈਜਰ ਸਾਹਿਬ ਨੂੰ ਦੱਸਿਆ ਕਿ ਇਸਦੀ ਪਤਨੀ ਕਈ ਸਾਲਾਂ ਤੋਂ ਕੈਂਸਰ ਪੀੜਿਤ ਹੈ। ਸਾਇੰਸ ਸੁਪਰਵਾਈਜਰ ਸਾਹਿਬ, ਚਾਹੀਦਾ ਤਾਂ ਇਹ ਸੀ ਕਿ ਵਿਗਿਆਨਕ ਸੋਚ ਵਾਲੇ ਹੁੰਦੇ ਪਰ ਉਹਨਾਂ ਨੇ ਮੈਨੂੰ ਕਿਹਾ, "ਅੱਜ ਤੱਕ ਕੋਈ ਹਸਪਤਾਲ ਕਿਸੇ ਕੈਂਸਰ ਦੇ ਮਰੀਜ ਦਾ ਇਲਾਜ ਨਹੀਂ ਕਰ ਸਕਿਆ, ਘਰ ਬੈਠ ਕੇ ਰੋਜਾਨਾ ਹਨੂੰਮਾਨ ਚਲੀਸਾ ਦਾ ਪਾਠ ਕਰਿਆ ਕਰੋ।" ਜੇਕਰ ਮੈਂ ਵੀ ਲਾਈਲੱਗ ਹੁੰਦਾ ਤਾਂ ਹਸਪਤਾਲ ਤੋਂ ਛੁੱਟੀ ਦਿਵਾ ਕੇ ਘਰ ਲੈ ਆਂਦਾ ਅਤੇ ਹਨੂੰਮਾਨ ਚਾਲੀਸਾ ਦਾ ਪਾਠ ਸ਼ੁਰੂ ਕਰ ਦਿੰਦਾ ਅਤੇ ਮੇਰੀ ਪਤਨੀ ਪੰਜਵੇਂ ਸਾਲ ਹੀ ਇਸ ਸੰਸਾਰ ਨੂੰ ਅਲਵਿਦਾ ਕਹਿ ਜਾਂਦੀ। ਪਰ ਮੇਰੀ ਵਿਗਿਆਨਕ ਸੋਚ ਹੋਣ ਕਾਰਣ ਉਹ ਹਸਪਤਾਲ ਦੇ ਇਲਾਜ ਨਾਲ ਸਾਢੇ ਸੋਲਾਂ ਸਾਲ ਤੱਕ ਜਿਉਂਦੀ ਰਹੀ।

ਜਿਹੜੇ ਦੇਸ਼ ਵਿਚ ਵਿਗਿਆਨ ਨਾਲ ਸਬੰਧਤ ਕਾਲਜ, ਸੰਸਥਾਨ ਜਾਂ ਲੈਬਜ ਨਾਲੋਂ ਧਾਰਮਿਕ ਸਥਾਨ ਜ਼ਿਆਦਾ ਹੁੰਦੇ ਹਨ, ਉਹ ਦੇਸ਼ ਕੇਵਲ ਵਿਗਿਆਨ, ਟੈਕਨਾਲੋਜੀ ਵਿੱਚ ਹੀ ਨਹੀਂ ਪਛੜਦੇ ਬਲਕਿ ਆਰਥਿਕ ਖੇਤਰ ਵਿੱਚ ਵੀ ਪਛੜ ਜਾਂਦੇ ਹਨ। ਬੇਰੁਜਗਾਰੀ ਵੀ ਫੈਲ ਜਾਂਦੀ ਹੈ ਅਤੇ ਉਹਨਾਂ ਦੇਸ਼ਾਂ ਵਿਚੋਂ ਬ੍ਰੇਨ ਡਰੇਨ ਵੀ ਸ਼ੁਰੂ ਹੋ ਜਾਂਦਾ ਹੈ। ਜਿਹੜੇ ਬਾਹਰ ਨਹੀਂ ਜਾ ਸਕਦੇ ਉਹ ਕਾਫੀ ਗਿਣਤੀ ਵਿੱਚ ਨਸ਼ਿਆਂ ਦੇ ਸ਼ਿਕਾਰ ਹੋ ਜਾਂਦੇ ਹਨ ਜਾਂ ਲੁੱਟ ਖੋਹ ਸ਼ੁਰੂ ਕਰ ਦਿੰਦੇ ਹਨ। ਇਹ ਨਹੀਂ ਕਿ ਧਰਮ ਜਾਂ ਆਸਥਾ 'ਤੇ ਜ਼ੋਰ ਦੇਣ ਵਾਲੀਆਂ ਸਰਕਾਰਾਂ ਨੂੰ ਪਤਾ ਨਹੀਂ ਹੁੰਦਾ ਕਿ ਇਸ ਨਾਲ ਅਸੀਂ ਹਰ ਖੇਤਰ ਵਿਚ ਪਛੜ ਜਾਵਾਂਗੇ, ਪਤਾ ਹੁੰਦਾ ਹੈ, ਪਰ

ਜਦੋਂ ਸਰਕਾਰਾਂ ਲੋਕਾਂ ਵੱਲੋਂ ਪ੍ਰਾਪਤ ਧਨ ਦਾ ਦੁਰਉਪਯੋਗ ਕਰਨ ਕਰਕੇ ਲੋਕ ਭਲਾਈ ਦਾ ਕੋਈ ਵੀ ਕੰਮ ਨਾ ਕਰ ਸਕਣ ਤਾਂ ਉਹਨਾਂ ਨੂੰ ਉਹਨਾਂ ਦੇ ਹਰ ਝੂਠ ਨੂੰ ਸੱਚ ਮੰਨਣ ਵਾਲੀ ਅੰਧਵਿਸ਼ਵਾਸੀ ਜਨਤਾ ਦੀ ਲੋੜ ਹੁੰਦੀ ਹੈ , ਇਸ ਲਈ ਸਰਕਾਰ ਕਾਇਮ ਰੱਖਣ ਲਈ ਧਰਮ, ਆਸਥਾ ਅਤੇ ਅੰਧਵਿਸ਼ਵਾਸ ਦਾ ਡਟ ਕੇ ਪਰਚਾਰ ਕੀਤਾ ਜਾਂਦਾ ਹੈ।

ਕਿਸੇ ਵੀ ਧਰਮ ਦੇ ਪਾਖੰਡ ਜਾਂ ਪਾਖੰਡਾਂ ਰਾਹੀਂ ਕੀਤੀ ਜਾਂਦੀ ਲੁੱਟ ਦਾ ਵਿਰੋਧ ਕਰਨਾ ਧਾਰਮਿਕ ਲੋਕਾਂ ਦੀ ਆਸਥਾ 'ਤੇ ਸੱਟ ਵੱਜਣਾ ਮੰਨ ਲਿਆ ਜਾਂਦਾ ਹੈ ਅਤੇ ਪਾਖੰਡ ਦਾ ਪਰਦਾਫਾਸ਼ ਕਰਨ ਵਾਲਿਆਂ 'ਤੇ ਕੋਰਟਾਂ ਵਿੱਚ ਕੇਸ ਚਲਾਏ ਜਾਂਦੇ ਹਨ। ਜੇਕਰ ਕੇਸ ਕਾਮਯਾਬ ਨਾ ਹੁੰਦੇ ਦਿਸਣ ਤਾਂ ਉਹਨਾਂ ਨੂੰ ਜਾਨੋਂ ਮਾਰ ਮੁਕਾਇਆ ਜਾਂਦਾ ਹੈ। ਮਹਾਰਾਸ਼ਟਰ ਵਿੱਚ ਡਾਕਟਰ ਦਾਭੋਲਕਰ ਅੰਧਵਿਸ਼ਵਾਸ ਦੇ ਵਿਰੁੱਧ ਪ੍ਰਚਾਰ ਕਰ ਰਹੇ ਸਨ ਅਤੇ ਉਹਨਾਂ ਨੇ ਅੰਧਵਿਸ਼ਵਾਸ ਵਿਰੋਧੀ ਬਿੱਲ ਪਾਸ ਕਰਵਾਉਣਾ ਚਾਹਿਆ। ਕੱਟੜ ਸੋਚ ਵਾਲਿਆਂ ਨੇ ਦਾਭੋਲਕਰ ਦੀਆਂ ਗਤੀਵਿਧੀਆਂ ਧਰਮ ਵਿਰੋਧੀ ਮੰਨਦੇ ਹੋਏ ਉਹਨਾਂ ਨੂੰ ਗੋਲੀ ਨਾਲ ਮਾਰ ਦਿੱਤਾ। ਇਸੇ ਤਰ੍ਹਾਂ ਕਾਮਰੇਡ ਪੰਸਾਰੇ, ਐਮ.ਐਮ. ਕਲਬੁਰਗੀ ਅਤੇ ਲੇਖਿਕਾ ਗੌਰੀ ਲੰਕੇਸ਼ ਨੂੰ ਮਾਰ ਦਿੱਤਾ।

ਜਰਾ ਸੋਚੋ, ਧਾਰਮਿਕ ਸਥਾਨਾਂ ਵਿੱਚ ਕਿੰਨੇ ਟਨ ਸੋਨਾ ਪਿਆ ਹੈ ਅਤੇ ਕਿੰਨੇ ਕਰੋੜ ਰੁਪੈ ਦਾ ਧਨ ਉਹਨਾਂ ਕੋਲ ਜਮ੍ਹਾਂ ਹੈ, ਅਤੇ ਐਨੀ ਧਨ ਸੰਪਦਾ ਨਾਲ ਕਿੰਨੇ ਸਰਕਾਰੀ ਡਿਗਰੀ ਕਾਲਜ, ਟੈਕਨੀਕਲ ਕਾਲਜ, ਸਰਕਾਰੀ ਹਸਪਤਾਲ ਬਣ ਸਕਦੇ ਹਨ। ਜੇਕਰ ਇਹ ਪੈਸਾ ਉਦਯੋਗ ਅਤੇ ਖੇਤੀਬਾੜੀ ਵਿਚ ਲਗਾਇਆ ਜਾਵੇ ਤਾਂ ਕਿੰਨੇ ਕਰੋੜਾਂ ਨੂੰ ਰੁਜ਼ਗਾਰ ਮਿਲ ਸਕਦਾ ਹੈ ਅਤੇ ਆਤਮ ਹੱਤਿਆਵਾਂ ਰੁਕ ਸਕਦੀਆਂ ਹਨ। ਇਹ ਮੰਗ ਕਰਨ ਦੀ ਥਾਂ ਧਾਰਮਿਕ ਆਸਥਾ ਵਾਲੇ ਲੋਕ ਧਰਮ ਖ਼ਤਰੇ ਵਿੱਚ ਦੱਸ ਕੇ ਦੰਗੇ ਫੈਲਾਉਣ, ਅੱਗਜਨੀ ਕਰਨ ਤੱਕ ਤਾਂ ਜਾ ਸਕਦੇ ਹਨ ਪਰ ਅਜਿਹੀ ਮੰਗ ਕਦੇ ਨਹੀਂ ਕਰਨਗੇ। ਇਸ ਲਈ ਜਦ ਤੱਕ ਵਿਗਿਆਨਕ ਸੋਚ ਦਾ ਪਸਾਰਾ ਅਖਬਾਰਾਂ, ਮੈਗਜ਼ੀਨਾਂ ਰਾਹੀਂ, ਰੇਡੀਓ, ਟੈਲੀਵਿਜਨ ਰਾਹੀਂ ਡਟ ਕੇ ਨਹੀਂ ਕੀਤਾ ਜਾਂਦਾ, ਤਦ ਤੱਕ ਦੇਸ਼ ਦਾ ਸਮੁੱਚੇ ਤੌਰ 'ਤੇ ਕਲਿਆਣ ਨਹੀਂ ਹੋ ਸਕਦਾ। ਇਸ ਲਈ ਰੈਸ਼ਨਲ ਜਾਂ ਤਰਕਸ਼ੀਲ ਸੰਸਥਾਵਾਂ ਅਤੇ ਵਿਗਿਆਨਕਾਂ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਲੋਕਾਂ ਨੂੰ ਅੰਧਵਿਸ਼ਵਾਸ ਦੇ ਹਨੇਰੇ ਵਿਚੋਂ ਕੱਢਣ ਲਈ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ। **94176 32228**

**"ਤਰਕਸ਼ੀਲ" ਪੜ੍ਹੋ, "ਤਰਕਸ਼ੀਲ" ਬਣੋ।**

## ਦਿਨ - ਜੋ ਇਤਿਹਾਸ ਬਣੇ

2 **ਜਨਵਰੀ:** ਲੇਖਕ ਅਤੇ ਰੰਗਕਰਮੀ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ (1989)

3 **ਜਨਵਰੀ:** ਪ੍ਰਸਿੱਧ ਸਮਾਜ ਸੁਧਾਰਕ ਅਤੇ ਪਹਿਲੀ ਅਧਿਆਪਿਕਾ ਸਵਿੱਤ੍ਰੀ ਬਾਈ ਫੂਲੇ ਦਾ ਜਨਮ (1831)

4 **ਜਨਵਰੀ:** ਪ੍ਰਸਿੱਧ ਵਿਗਿਆਨੀ ਆਈਜਕ ਨਿਊਟਨ ਦਾ ਜਨਮ (1643)

8 **ਜਨਵਰੀ:** ਉੱਘੇ ਭੌਤਿਕ ਵਿਗਿਆਨੀ ਸਟੀਫਨ ਹਾਕਿੰਗ ਦਾ ਜਨਮ (1942)

9 **ਜਨਵਰੀ:** ਸਵਿੱਤਰੀ ਬਾਈ ਫੂਲੇ ਦੀ ਕਾਰਜ ਸਾਥਣ ਫਾਤਿਮਾ ਸ਼ੇਖ਼ ਦਾ ਜਨਮ (1831)

17 **ਜਨਵਰੀ:** ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ ਦਾ ਜਨਮ (1706)

19 **ਜਨਵਰੀ:** ਭਾਫ ਇੰਜਣ ਦੇ ਖੋਜੀ ਜੇਮਜ ਵਾਟ ਦਾ ਜਨਮ (1736)

29 **ਜਨਵਰੀ:** ਸ਼ਹਾਦਤ ਪ੍ਰਾਪਤ ਕਰਨ ਵਾਲੀ ਲੋਕ ਪੱਖੀ ਪੱਤਰਕਾਰ ਅਤੇ ਲੇਖਿਕਾ ਗੌਰੀ ਲੰਕੇਸ਼ ਦਾ ਜਨਮ (1962)

7 **ਫਰਵਰੀ:** ਰਸਾਇਣਕ ਤੱਤਾਂ ਦਾ ਵਰਗੀਕਰਨ ਕਰਨ ਵਾਲੇ ਵਿਗਿਆਨੀ ਦਮਿਤਰੀ ਮੈਂਡਲੀਵ ਦਾ ਜਨਮ (1834)

12 **ਫਰਵਰੀ:** ਜੀਵ ਵਿਕਾਸ ਸਿਧਾਂਤ ਪ੍ਰਤੀਪਾਦਤ ਕਰਨ ਵਾਲੇ ਵਿਗਿਆਨੀ ਚਾਰਲਸ ਡਾਰਵਿਨ ਦਾ ਜਨਮ (1889)

15 **ਫਰਵਰੀ:** ਖਗੋਲ ਵਿਗਿਆਨੀ ਗਲੈਲੀਓ ਗੈਲੀਲੀ ਦਾ ਜਨਮ (1564)

17 **ਫਰਵਰੀ:** ਵਿਗਿਆਨੀ ਬਰੂਨੋ ਦੀ ਇਸਾਈ ਧਾਰਮਿਕ ਆਗੂਆਂ ਵੱਲੋਂ ਜਿਉਂਦਾ ਸਾੜ ਕੇ ਸਹਾਦਤ (1600)

18 **ਫਰਵਰੀ:** ਸੂਰਜ ਮੰਡਲ ਦੇ ਨੌਂਵੇ ਗ੍ਰਹਿ ਪਲੂਟੋ ਦੀ ਖੋਜ (1930)

19 **ਫਰਵਰੀ:** ਤਾਰਾ ਵਿਗਿਆਨੀ ਨਿਕੋਲਾਈ ਕੋਪਰਨੀਕਸ ਦਾ ਜਨਮ (1473)

21 **ਫਰਵਰੀ:** ਕੌਮਾਂਤਰੀ ਮਾਤ ਭਾਸ਼ਾ ਦਿਵਸ

26 **ਫਰਵਰੀ:** ਰਾਡਾਰ ਦੀ ਖੋਜ ਦਾ ਪ੍ਰਦਰਸ਼ਨ (1935)

**ਬਾਕੀ ਪੰਨਾ 42 'ਤੇ**

# ਆਕਾਸ਼ ਦੀ ਔਹਰ



**ਚੰਨਣ ਵਾਂਦਰ**

ਮਾਪਿਆਂ ਦਾ ਇਕਲੌਤਾ ਪੁੱਤਰ ਸੀ ਆਕਾਸ਼। ਸਭ ਦਾ ਲਾਡਲਾ। ਪ੍ਰਾਈਵੇਟ ਪਬਲਿਕ ਸਕੂਲ ਵਿੱਚ ਚੌਥੀ ਕਲਾਸ ਦਾ ਵਿਦਿਆਰਥੀ। ਮਾਪੇ ਉਸਦੀ ਬੀਮਾਰੀ ਤੋਂ ਪ੍ਰੇਸ਼ਾਨ ਸਨ। ਦੋ ਸਾਲਾਂ ਤੋਂ ਹਸਪਤਾਲਾਂ ਵਿੱਚ ਇਲਾਜ ਲਈ ਫਿਰਦੇ ਰਹੇ। ਕਿਸੇ ਰਿਸ਼ਤੇਦਾਰ ਨੇ ਉਨ੍ਹਾਂ ਨੂੰ ਮਸ਼ਵਰਾ ਕੇਂਦਰ ਭੇਜਿਆ। ਉਦੋਂ ਉਹ ਆਕਾਸ਼ ਦਾ ਪੇਟ ਦੇ ਡਾਕਟਰ ਤੋਂ ਇਲਾਜ ਕਰਵਾ ਰਹੇ ਸਨ। ਪੇਟ ਵਿੱਚ ਅਕਸਰ ਦਰਦ ਰਹਿੰਦਾ ਸੀ। ਡਾਕਟਰਾਂ ਨੇ ਸਾਰੇ ਟੈਸਟ ਕਰਵਾਏ। ਦੱਸਿਆ ਕਿ ਕੋਈ ਖਾਸ ਬੀਮਾਰੀ ਨਹੀਂ ਹੈ। ਪੇਟ ਵਿੱਚ ਸੋਜ਼ਿਸ਼ ਕਰਕੇ ਤਕਲੀਫ਼ ਹੈ।

ਮਾਪਿਆਂ ਦੱਸਿਆ ਕਿ ਉਹ ਦਿਮਾਗੀ ਡਾਕਟਰ ਕੋਲ ਵੀ ਗਏ ਸਨ। ਉਸ ਤੋਂ ਵੀ ਕਈ ਮਹੀਨੇ ਦਵਾਈ ਖਾਧੀ ਪਰ ਕੋਈ ਆਰਾਮ ਨਹੀਂ ਆਇਆ। ਮਾਨਸਿਕ ਰੋਗਾਂ ਦੇ ਡਾਕਟਰ ਤੋਂ ਵੀ ਫਾਇਦਾ ਨੀਂ ਹੋਇਆ। ਉਸਦਾ ਕਹਿਣਾ ਸੀ ਕਿ ਬੱਚੇ ਦੇ ਦਿਮਾਗ 'ਤੇ ਬੋਝ ਹੈ। ਡਾਕਟਰ ਦੀ ਕਹੀ ਇਸ ਗੱਲ ਨੇ ਮਾਪਿਆਂ ਨੂੰ ਸਾਡੇ ਕੋਲ਼ ਆਉਣ ਲਈ ਪ੍ਰੇਰਿਆ।

ਜਦ ਡਾਕਟਰੀ ਇਲਾਜ ਤੋਂ ਨਿਰਾਸ਼ਾ ਹੱਥ ਲੱਗੀ ਤਾਂ ਅਗਲਾ ਕਦਮ ਡੇਰਿਆਂ ਵੱਲ ਹੁੰਦਾ ਹੈ। ਆਂਢ ਗੁਆਂਢ ਤੇ ਰਿਸ਼ਤੇਦਾਰ, ਮਿੱਤਰ ਦੀ ਇੱਕੋ ਸਲਾਹ ਹੁੰਦੀ। 'ਕੋਈ ਓਪਰੀ ਔਹਰ ਦਾ ਚੱਕਰ ਨਾ ਹੋਵੇ। ਫਲਾਣੇ ਬਾਬੇ ਦੀ ਬਹੁਤ ਚਰਚਾ। ਉਹਦੇ ਦਰ ਤੋਂ ਕਹਿੰਦੇ ਕੋਈ ਖਾਲੀ ਹੱਥ ਨੀਂ ਮੁੜਦਾ। ਉੱਥੇ ਜਾ ਆਇਓ ਇੱਕ ਵਾਰ। ਕੀ ਪਤਾ, ਆਪਣਾ ਦੁੱਖ ਕੱਟਿਆ ਜਾਵੇ।' ਸਭ ਕੁਝ ਸਮਝਣ ਵਾਲ਼ੇ ਵੀ ਲੋਕਾਂ ਦੀ ਮੰਨ ਲਾਈਲੱਗ ਬਣ ਤੁਰਦੇ ਨੇ। ਆਕਾਸ਼ ਦੇ ਮਾਪਿਆਂ ਨੇ ਇਹ ਰਾਹ ਵੀ ਪਰਖ ਲਿਆ ਸੀ। ਵਕਤ ਦੀ ਤੇ ਪੈਸੇ ਦੀ ਬਰਬਾਦੀ ਤੋਂ ਬਿਨ੍ਹਾਂ ਕੁਝ ਹੱਥ ਪੱਲੇ ਨਹੀਂ ਸੀ ਪਿਆ।

ਸਕੂਲ ਤਾਂ ਉਹ ਰੋਜ਼ਾਨਾ ਜਾਂਦਾ ਸੀ ਪਰ ਹਫ਼ਤੇ ਵਿੱਚ ਦੋ ਤਿੰਨ ਦਿਨ ਜਿਆਦਾ ਪੇਟ ਦਰਦ ਹੋਣ ਤੇ ਉਸਨੂੰ ਘਰ ਲਿਆਉਣਾ ਪੈਂਦਾ ਸੀ। ਘਰ ਆਉਣ 'ਤੇ ਉਹ ਠੀਕ ਮਹਿਸੂਸ ਕਰਦਾ ਸੀ। ਮਾਪਿਆਂ ਦੇ ਦੱਸਣ ਅਨੁਸਾਰ ਆਕਾਸ਼ ਪੜ੍ਹਾਈ ਵਿੱਚ ਚੰਗਾ ਸੀ। ਮੈਂ ਆਕਾਸ਼ ਨੂੰ ਆਪਣੇ ਕੋਲ ਬੁਲਾਇਆ। ਗੱਲਬਾਤ ਸ਼ੁਰੂ ਕੀਤੀ। ਉਸਨੇ ਆਪਣੇ ਦਰਦ ਬਾਰੇ ਦੱਸਣਾ ਸ਼ੁਰੂ ਕੀਤਾ। ਮੈਨੂੰ ਉਹ ਕੁਝ ਲੁਕਾਉਂਦਾ ਜਾਪ ਰਿਹਾ ਸੀ। ਉਸ ਨਾਲ ਹੋਈ ਗੱਲਬਾਤ ਤੋਂ ਮੈਨੂੰ ਇਹ ਅੰਦਾਜ਼ਾ ਹੋ ਗਿਆ ਸੀ ਕਿ ਆਕਾਸ਼ ਦੇ ਮਨ ਦਾ ਲਗਾਓ ਪੜ੍ਹਾਈ ਤੋਂ ਵੱਖਰਾ ਕਿਸੇ ਹੋਰ ਗੱਲ ਵੱਲ ਜ਼ਿਆਦਾ ਹੈ। ਜਿਸ ਕਰਕੇ ਉਸਦਾ ਮਨ ਲਗਾਤਾਰ ਉਧਰ ਸੇਧਿਤ ਰਹਿੰਦਾ ਹੈ। ਜਿਹੜਾ ਬੀਮਾਰੀ ਦਾ ਕਾਰਣ ਹੋ ਸਕਦਾ ਹੈ।

ਹੌਲੀ ਹੌਲੀ ਮੈਂ ਆਕਾਸ਼ ਨੂੰ ਵਿਸ਼ਵਾਸ਼ ਵਿੱਚ ਲਿਆ। ਉਸਨੂੰ ਅਸਲੀ ਗੱਲ ਵੱਲ ਆਉਣ ਲਈ ਪ੍ਰੇਰਿਆ। ਕਾਫੀ ਲੰਬੀ ਗੱਲਬਾਤ ਮਗਰੋਂ ਆਕਾਸ਼ ਨੇ ਮਨ ਦਾ ਭੇਦ ਖੋਲ੍ਹਿਆ। ਮੈਂ ਘਰ ਵਿੱਚ ਮੋਬਾਈਲ ਫੋਨ ਵਰਤਦਾ ਹਾਂ। ਉਹ ਫ਼ੋਨ ਮੰਮੀ ਦਾ ਹੁੰਦਾ ਹੈ। ਮੋਬਾਈਲ ਨਾਲ ਲਗਾਓ ਹੋਣ ਕਰਕੇ ਸਕੂਲ ਵਿੱਚ ਮੇਰਾ ਮਨ ਪੜ੍ਹਾਈ ਵਿੱਚ ਨਹੀਂ ਲਗਦਾ। ਪੇਟ ਦਰਦ ਵੀ ਮੈਨੂੰ ਪੜ੍ਹਾਈ ਨਾਲੋਂ ਤੋੜਦਾ ਹੈ। ਦਰਦ ਦੀ ਦਵਾਈ ਨਸ਼ੇ ਵਾਲੀ ਹੁੰਦੀ ਹੈ। ਦਵਾਈ ਖਾ ਕੇ ਮੰਜਾ ਮੱਲੀ ਰੱਖਦਾ ਹਾਂ।

ਆਕਾਸ਼ ਤੋਂ ਪੇਟ ਦਰਦ ਦਾ ਭੇਦ ਜਾਣਨਾ ਅਜੇ ਬਾਕੀ ਸੀ। ਮੈਂ ਉਸਨੂੰ ਇਸ ਨਾਲ਼ ਮਿਲਦੇ ਜੁਲਦੇ ਹੱਲ ਕੀਤੇ ਕੇਸਾਂ ਦੀਆਂ ਕਈ ਕਹਾਣੀਆਂ ਸੁਣਾਈਆਂ। ਉਸਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਉਸਦੇ ਸਹਿਯੋਗ ਦੇਣ 'ਤੇ ਹਰ ਮੁਸ਼ਕਲ ਦਾ ਹੱਲ ਹੋ ਸਕਦਾ ਹੈ। ਤੇਰੇ ਮਾਪਿਆਂ ਨੇ ਵੀ ਹਾਮੀ ਭਰੀ ਹੈ। "ਜੇ ਏਦਾਂ ਹੈ ਤਾਂ ਅੰਕਲ ਜੀ ਦਸਦਾਂ ਸਾਰੀ ਗੱਲ।" ਆਕਾਸ਼ ਦੱਸਣ ਲੱਗਾ।

"ਅੰਕਲ ਜੀ, ਅਸਲ ਵਿੱਚ ਮੇਰੇ ਕੋਈ ਦਰਦ ਵਗੈਰਾ ਨਹੀਂ ਹੁੰਦਾ। ਇਹ ਤਾਂ ਮੇਰਾ ਬਹਾਨਾ ਸੀ ਕਿ ਮੈਨੂੰ ਸਕੂਲ ਨਾ ਜਾਣਾ ਪਵੇ। ਮੈਨੂੰ ਪੜ੍ਹਨਾ ਔਖਾ ਲਗਦਾ। ਪੜ੍ਹਾਈ ਵਿੱਚ ਮੇਰੀ ਕੋਈ ਰੁਚੀ ਵੀ ਨਹੀਂ ਹੈ। ਪੜ੍ਹਾਈ ਤੋਂ ਬਚਣ ਤੇ ਘਰੇ ਮੋਬਾਈਲ ਵਰਤਣ ਲਈ ਮੈਂ ਅਜਿਹਾ ਕਰਦਾ ਰਿਹਾ। ਅੱਗੇ ਤੋਂ ਨਹੀਂ ਕਰਾਂਗਾ। ਇਹ ਵਾਅਦਾ ਰਿਹਾ।" ਇਹ ਆਖ ਕੇ ਆਕਾਸ਼ ਚੁੱਪ ਕਰ ਗਿਆ।

ਮੈਂ ਉਸਨੂੰ ਪੜ੍ਹਾਈ ਦੀ ਅਹਿਮੀਅਤ ਸਮਝਾਈ। ਚੰਗੀ ਜ਼ਿੰਦਗੀ ਜਿਉਣ ਲਈ ਪੜ੍ਹਨਾ ਬਹੁਤ ਜਰੂਰੀ ਹੈ। ਇਸੇ ਲਈ ਹਰ ਮਾਂ ਬਾਪ ਆਪਣੇ ਬੱਚਿਆਂ ਨੂੰ ਪੜ੍ਹਾ ਲਿਖਾ ਕੇ ਉਨ੍ਹਾਂ ਦੀ ਜ਼ਿੰਦਗੀ ਬਣਾਉਣਾ ਚਾਹੁੰਦਾ। ਮੈਂ ਉਸਦੇ ਬਾਪ ਨਾਲ ਮਸ਼ਵਰਾ ਕੀਤਾ। ਉਹ ਆਕਾਸ਼ ਦੇ ਠੀਕ ਹੋਣ ਲਈ ਕੁਝ ਵੀ ਕਰਨ ਨੂੰ ਤਿਆਰ ਸੀ। ਮੈਂ ਉਸਨੂੰ ਆਕਾਸ਼ ਦੀ ਮੁਸ਼ਕਲ ਬਾਰੇ ਢੰਗ ਨਾਲ ਸਮਝਾਇਆ। ਉਹ ਸਹਿਜੇ ਹੀ ਮੰਨ ਗਿਆ। ਮਸ਼ਵਰਾ ਕੇਂਦਰ ਉਹ ਇੱਕ ਵਾਰ ਫਿਰ ਆਏ। ਆਕਾਸ਼ ਨੇ ਦਵਾਈ ਖਾਣੀ ਬੰਦ ਕਰ ਦਿੱਤੀ ਸੀ। ਉਹ ਬਿਲਕੁਲ ਠੀਕ ਹੋ ਗਿਆ ਸੀ। ਮਾਪਿਆਂ ਨੇ ਉਸਦੀ ਖੁਸ਼ੀ ਤੇ ਘਰ ਦੇ ਸੁਖ ਚੈਨ ਲਈ ਉਸਦਾ ਸਕੂਲ ਬਦਲ ਦਿੱਤਾ ਸੀ। ਪਰਿਵਾਰ ਦੇ ਸਹਿਯੋਗ ਤੇ ਮਸ਼ਵਰਾ ਕੇਂਦਰ ਦੀ ਪ੍ਰੇਰਨਾ ਨਾਲ ਆਕਾਸ਼ ਦੀ ਔਹਰ ਠੀਕ ਹੋ ਗਈ ਸੀ।

98143 30432

ਕੇਸ ਰਿਪੋਰਟ

# ਕਸਰ 'ਰਫੂ ਚੱਕਰ'

ਜਗਦੇਵ ਰਾਮਪੁਰਾ



ਪਿਛਲੇ ਸਾਲ ਦੀ ਗੱਲ ਹੈ। ਮੈਨੂੰ ਸਵੇਰੇ ਸਵੇਰੇ ਮਾਲਵੇ ਦੇ ਇੱਕ ਪਿੰਡ ਵਿੱਚੋਂ ਫ਼ੋਨ ਆਇਆ। ਬੋਲਣ ਵਾਲ਼ੇ ਨੇ ਦੱਸਿਆ ਕਿ ਮੇਰੀ ਲੜਕੀ ਪਿਛਲੇ ਸੱਤ ਮਹੀਨਿਆਂ ਤੋਂ ਬੀਮਾਰ ਹੈ। ਹੁਣ ਤਾਂ ਮੰਜਾ ਹੀ ਮੱਲ ਬੈਠੀ ਹੈ। ਡਾਕਟਰਾਂ ਕੋਲ ਜਾ ਕੇ ਵੀ ਥੱਕ ਗਏ ਹਾਂ। ਸਾਰੇ ਟੈੱਸਟ ਕਰਵਾ ਕੇ ਵੇਖ ਲਏ ਪਰ ਕੋਈ ਨੁਕਸ ਨੀਂ ਆਇਆ। ਡੇਰੇ ਤੇ ਬਾਬਿਆਂ ਕੋਲ ਜਾ ਕੇ ਵੀ ਵੇਖ ਲਿਆ। ਕੋਈ ਫਾਇਦਾ ਨੀਂ ਹੋਇਆ।

ਮੈਂ ਉਸਨੂੰ ਐਤਵਾਰ ਵਾਲ਼ੇ ਦਿਨ ਮਸ਼ਵਰਾ ਕੇਂਦਰ 'ਤੇ ਬੁਲਾ ਲਿਆ। ਕੇਂਦਰ 'ਤੇ ਆ ਕੇ ਲੜਕੀ ਦੇ ਬਾਪ ਨੇ ਰਹਿੰਦੀ ਗਾਥਾ ਸੁਣਾਈ। ਮੰਜੇ ਤੋਂ ਅਚਾਨਕ ਉੱਠ ਕੇ ਬੋਲਣ ਲੱਗ ਜਾਂਦੀ ਹੈ। ਕਹਿੰਦੀ ਹੈ, "ਔਹ ਚਾਚੀ ਆ ਗਈ। ਨਾਲ ਲਿਜਾਣ ਨੂੰ ਆਖਦੀ ਹੈ।" ਕਦੇ ਜਟਾਂ ਵਾਲੇ ਬਾਬੇ ਦੀਆਂ ਗੱਲਾਂ ਕਰਨ ਲਗਦੀ ਹੈ। ਸਾਨੂੰ ਤਾਂ ਕੁਸ਼ ਸਮਝ ਨੀਂ ਆਉਂਦਾ, ਕੀ ਕਰੀਏ! ਕਸਰ ਦੇ ਓਹੜ ਪੋਹੜ ਵਜੋਂ ਅਸੀਂ ਤਾਂ ਬਾਬੇ ਵਡਭਾਗ ਸਿੰਹੁ ਦੇ ਡੇਰੇ ਧੌਲੀਧਾਰ ਵੀ ਜਾ ਆਏ। ਉੱਥੇ ਇਸ਼ਨਾਨ ਕਰਨ ਤੋਂ ਬਾਅਦ ਕਈ ਦਿਨ ਠੀਕ ਰਹੀ ਪਰ ਫਿਰ ਉਹੀ ਹਾਲ ਹੋ ਗਿਆ। ਚੰਗੀ ਭਲੀ ਪੜ੍ਹੀ ਲਿਖੀ ਬਾਰ੍ਹਾਂ ਜਮਾਤਾਂ ਪਾਸ ਹੈ। ਸਾਲ ਦਾ ਨਰਸ ਦਾ ਕੋਰਸ ਵੀ ਕੀਤਾ। ਪਤਾ ਨੀਂ ਕੀ ਹੋ ਗਿਆ। ਅਸੀਂ ਸਾਰਾ ਟੱਬਰ ਸਜ਼ਾ ਭੁਗਤ ਰਹੇ ਹਾਂ।

ਲੜਕੀ ਨੂੰ ਬੁਲਾਇਆ। ਉਸਦਾ ਨਿਰਾਸ਼ ਚਿਹਰਾ ਹਾਲਤ ਬਿਆਨ ਕਰ ਰਿਹਾ ਸੀ। ਉਸ ਦੀ ਮੁਸ਼ਕਲ ਜਾਨਣ ਲਈ ਗੱਲਬਾਤ ਕੀਤੀ। ਜ਼ਿੰਦਗੀ ਬਾਰੇ ਗੱਲਾਂ ਕੀਤੀਆਂ। ਉਸਨੂੰ ਜਲਦ ਠੀਕ ਹੋਣ ਦਾ ਭਰੋਸਾ ਦਿੱਤਾ। ਸਮਝਾਇਆ ਕਿ ਹਰੇਕ ਮੁਸ਼ਕਲ ਦਾ ਹੱਲ ਹੁੰਦਾ ਪਰ ਉਸ ਲਈ ਨਜ਼ਰੀਆ ਠੀਕ ਰੱਖਣਾ ਪੈਂਦਾ। ਢੇਰੀ ਢਾਹ ਕੇ ਬੈਠਣ ਨਾਲ ਮਸਲੇ ਹੱਲ ਨਹੀਂ ਹੁੰਦੇ। ਖ਼ੁਦ ਉੱਠਣਾ ਪੈਂਦਾ। ਯਤਨ ਜੁਟਾਉਣੇ ਪੈਂਦੇ ਨੇ। ਲੜਕੀ 'ਤੇ ਗੱਲਾਂ ਦਾ ਅਸਰ ਹੋਇਆ। ਸਹਿਯੋਗ ਕਰਨ ਲੱਗੀ। ਆਖਰ ਉਸਨੇ ਆਪਣੀ ਹੱਡ ਬੀਤੀ ਸੁਣਾਈ। "ਮੈਂ ਸ਼ਹਿਰ ਦੇ ਇੱਕ ਪ੍ਰਾਈਵੇਟ ਹਸਪਤਾਲ ਵਿੱਚ ਨਰਸ ਦਾ ਕੰਮ ਕਰਦੀ ਸਾਂ। ਇੱਕ ਦਿਨ ਬੇਧਿਆਨੀ ਵਿੱਚ ਮਰੀਜ਼ ਦਾ ਨੁਕਸਾਨ ਹੋ ਗਿਆ। ਡਾਕਟਰ ਨੇ ਬਹੁਤ ਝਿੜਕਿਆ ਤੇ ਮੇਰੀ ਹਸਪਤਾਲ ਵਿੱਚੋਂ ਛੁੱਟੀ ਕਰ ਦਿੱਤੀ। ਘਰ ਆ ਕੇ ਵਿਹਲੀ ਰਹਿਣ ਲੱਗੀ। ਮਨ 'ਤੇ ਬੋਝ ਪਿਆ। ਰੋਟੀ ਪਾਣੀ ਛੁੱਟ ਗਿਆ। ਘਰ ਦੇ ਬਰੇਟੇ ਕੋਲ ਚੇਲੇ ਪਾਸ ਲੈ ਗਏ। ਉਸਨੇ ਐਸੇ ਚਿਮਟੇ ਮਾਰੇ ਕਿ ਸੁਰਤ ਬੌਂਦਲ ਗਈ। ਬੱਸ ਫਿਰ ਕੀ ਸੀ। ਡੇਰਿਆਂ 'ਤੇ ਰੁਲਣ ਲੱਗੇ। ਮੇਰੇ ਮਨ ਦੀ ਕਿਸੇ ਨਾ ਬੁੱਝੀ। ਘਰ ਦਾ ਆਰਥਿਕ ਨੁਕਸਾਨ ਤਾਂ ਹੋਇਆ ਹੀ ਮੇਰੀ ਵੀ ਆਹ ਹਾਲਤ ਹੋ ਗਈ।" ਕੰਮ ਮਿਲ ਜਾਂਦਾ ਤਾਂ ਏਹ ਹਾਲਤ ਨਾ ਹੁੰਦੀ। ਘਰਦਿਆਂ ਨੇ ਪੁੱਛਿਆ ਨੀਂ, ਮੈਂ ਦੱਸ ਨਾ ਸਕੀ। ਕਸਰਾਂ ਦੇ ਚੱਕਰ ਵਿੱਚ ਐਸਾ ਉਲਝੇ ਕਿ ਜ਼ਿੰਦਗੀ ਰੁਲ ਗਈ। ਲੜਕੀ ਦੀ ਗੱਲ ਸਮਝ ਆ ਗਈ ਸੀ। ਕਸਰ ਤਾਂ ਅਸਲ ਕੰਮ ਦੀ ਸੀ। ਉਹ ਐਵੇਂ ਅੱਕੀਂ ਪਲਾਹੀਂ ਹੱਥ ਮਾਰਦੇ ਰਹੇ। ਉਸਦੇ ਮਨ ਦਾ ਡਰ ਸੰਮੋਹਕ ਨੀਂਦ ਨੇ ਦੂਰ ਕਰ ਦਿੱਤਾ। ਘਰਦਿਆਂ ਨੂੰ ਬਿਠਾ ਕੇ ਸਮਝਾਇਆ। ਲੜਕੀ ਲਈ ਕਿਸੇ ਹੋਰ ਹਸਪਤਾਲ ਵਿੱਚ ਕੰਮ ਤਲਾਸ਼ਿਆ। ਦੋ ਹਫ਼ਤਿਆਂ ਤੱਕ ਲੜਕੀ ਕੰਮ 'ਤੇ ਜਾਣ ਲੱਗ ਪਈ। ਉਸ ਤੋਂ ਬਾਅਦ ਲੜਕੀ ਦੀ ਕਸਰ ਰਫੂਚੱਕਰ ਹੋ ਗਈ। ਪਰਿਵਾਰ ਸਹੀ ਦਿਸ਼ਾ ਮਿਲਣ ਕਰਕੇ ਜ਼ਿੰਦਗੀ ਦੇ ਆਹਰ ਵਿੱਚ ਲੱਗ ਗਿਆ।

**98141 24023**

ਰਾਹ ਦਸੇਰੇ

## ਨਜ਼ਰੀਆ

ਕੋਈ ਵੀ ਵਿਚਾਰਧਾਰਕ ਜਾਂ ਵਿਗਿਆਨਕ ਨਜ਼ਰੀਆ ਕਿਸੇ ਅਚਨਚੇਤ ਘਟਨਾ ਨਾਲ ਨਹੀਂ ਬਦਲਦਾ। ਜੇ ਅਜਿਹਾ ਕਿਸੇ ਨਾਲ ਵਾਪਰੇ ਵੀ ਤਾਂ ਕਿਸੇ ਵਿਸ਼ੇਸ਼ ਘਟਨਾ ਨਾਲ ਬਦਲੇ ਖ਼ਿਆਲ ਸਥਾਈ ਨਹੀਂ ਹੁੰਦੇ। ਨਜ਼ਰੀਆ ਬਦਲਣ ਉੱਤੇ ਬਹੁਤ ਸਮਾਂ ਲਗਦਾ ਹੈ, ਘੱਟੋ ਘੱਟ ਕੁਝ ਸਾਲ। ਜਦੋਂ ਰਲਵੇਂ ਮਾਹੌਲ ਵਿੱਚ ਕੋਈ ਬੱਚਾ ਜਨਮ ਲੈਂਦਾ ਹੈ, ਉਹ ਆਪਣੀ ਬੁੱਧੀ ਅਨੁਸਾਰ (ਤੇਜ ਜਾਂ ਮੰਦ) ਆਲੇ ਦੁਆਲੇ ਦੇ ਜੀਵਨ ਵਰਤਾਰੇ ਨੂੰ ਸਮਝਦਾ ਹੈ। ਫਿਰ ਵਰਤਾਰੇ ਵਿਚਲੇ ਭੇਦ ਉਸਨੂੰ ਸਮਝ ਆਉਂਦੇ ਹਨ। ਜੀਵਨ ਵਰਤਾਰੇ ਵਿੱਚ ਹੀ ਤਰਕ ਦੇ ਅੰਸ਼ ਪਏ ਹੁੰਦੇ ਹਨ। ਉਨ੍ਹਾਂ ਅੰਸ਼ਾਂ ਨੂੰ ਗ੍ਰਹਿਣ ਕਰਨ ਲਈ ਪਹਿਲਾਂ ਗਿਆਨ ਤੇ ਫਿਰ ਵਿਗਿਆਨਕ ਨਜ਼ਰੀਏ ਦੀ ਲੋੜ ਹੁੰਦੀ ਹੈ। ਗਿਆਨ ਆਪਣੇ ਆਪ ਹੀ ਪ੍ਰਾਪਤ ਨਹੀਂ ਹੁੰਦਾ, ਇਹ ਅਰਜਿਤ ਕਰਨਾ ਪੈਂਦਾ ਹੈ। ਮੇਰੀ ਪੀੜ੍ਹੀ ਦੇ ਬਹੁਤੇ ਲੇਖਕਾਂ ਨੇ ਅਜਿਹਾ ਗਿਆਨ ਗੁਰਬਖਸ਼ ਸਿੰਘ ਜਿਹੇ ਲੇਖਕਾਂ, ਵਿਦਵਾਨਾਂ ਤੋਂ ਗ੍ਰਹਿਣ ਕੀਤਾ ਹੈ। ਇਹ ਬਹੁਤ ਲੋਕ ਜਾਣਦੇ ਹਨ ਕਿ (ਕੁਝ ਇਸ ਸੱਚਾਈ ਨੂੰ ਮੰਨ ਲੈਂਦੇ ਹਨ, ਕੁਝ ਨਹੀਂ ਮੰਨਦੇ) ਗਿਆਨ ਦਾ ਕੋਈ ਇੱਕ ਸੋਮਾ ਵੀ ਨਹੀਂ ਹੁੰਦਾ। ਇਹ ਅਨੇਕਾਂ ਸਾਧਨਾਂ ਤੋਂ ਸੋਮਿਆਂ ਰਾਹੀਂ ਅਰਜਿਤ ਕਰਨਾ ਪੈਂਦਾ ਹੈ। ਇਸ ਲਈ ਸਿਰਫ਼ ਗੁਰਬਖਸ਼ ਸਿੰਘ ਪ੍ਰੀਤਲੜੀ ਹੀ ਨਹੀਂ, ਗਿਆਨ ਤੇ ਵਿਗਿਆਨਕ ਨਜ਼ਰੀਏ ਲਈ ਮੇਰੇ ਕਈ ਅਧਿਆਪਕ, ਰਿਸ਼ਤੇਦਾਰ, ਸੰਗੀ ਸਾਥੀ ਤੇ ਵਿਸ਼ੇਸ਼ ਕਰਕੇ ਪੁਸਤਕਾਂ ਇਹਦਾ ਸਾਧਨ ਬਣੀਆਂ ਹਨ।



**ਪਦਮ ਸ਼੍ਰੀ ਪ੍ਰੋ. ਗੁਰਦਿਆਲ ਸਿੰਘ**
**ਜਨਮ ਦਿਨ 10 ਜਨਵਰੀ**

# ਹਵਾ

**ਗੁਰਦੇਵ ਸਿੰਘ ਰੁਪਾਣਾ**



ਬੱਚੇ ਦੇ ਰੋਣ ਦੀ ਆਵਾਜ਼ ਸੁਣ ਕੇ ਮਦਨ ਤ੍ਰਭਕ ਪਿਆ। ਅੱਕਾਂ ਦੇ ਪਿੱਛੇ ਇੱਕ ਛੇ ਸੱਤ ਮਹੀਨੇ ਦਾ ਬੱਚਾ ਮੂਧੇ ਮੂੰਹ ਪਿਆ ਰੋ ਰਿਹਾ ਸੀ। ਕਦੀ ਉਹਦਾ ਮੂੰਹ ਧਰਤੀ ਵਿੱਚ ਗੱਡਿਆ ਜਾਂਦਾ। ਕਦੀ ਉਹ ਸਿਰ ਨੂੰ ਉੱਪਰ ਚੁੱਕ ਲੈਂਦਾ। ਕਦੀ ਉਹਦੇ ਰੋਣ ਦੀ ਆਵਾਜ ਮੱਧਮ ਸੁਣਦੀ, ਕਦੀ ਉੱਚੀ।

ਮਦਨ ਨੇ ਗੱਡੀ ਖੜ੍ਹੀ ਕਰ ਦਿੱਤੀ। ਬੱਚੇ ਨੂੰ ਚੁੱਕ ਕੇ ਆਪਣੀ ਪਗੜੀ ਦੇ ਲੰਮੇ ਲੜ ਨਾਲ ਉਹਦਾ ਮੂੰਹ ਪੂੰਝਿਆ। ਫੇਰ ਉਹਨੇ ਇਹ ਪਤਾ ਕੀਤਾ, ਉਹ ਮੁੰਡਾ ਸੀ ਜਾਂ ਕੁੜੀ। ਉਹ ਕੁੜੀ ਨਿਕਲੀ। ਬੱਚੀ ਉਹਦੇ ਵੱਲ ਵੇਖਣ ਲੱਗ ਪਈ। ਕੋਲ ਹੀ ਇਕ ਦੁੱਧ-ਚਿੱਟਾ ਬੁਰਕਾ ਇਉਂ ਪਿਆ ਸੀ, ਜਿਵੇਂ ਹਨੇਰੀ ਨਾਲ ਉੱਡ ਕੇ ਆਇਆ ਹੋਵੇ।

"ਕੋਈ ਮਾਂ ਸਿੱਟ ਕੇ ਭੱਜ ਗਈ ਵਿਚਾਰੀ ਨੂੰ।" ਉਹਨੇ ਸੋਚਿਆ, "ਕਿਹੋ ਜਿਹੀ ਚੰਦਰੀ 'ਵਾ ਵਗ ਗਈ ਐ- ਮਾਵਾਂ ਤੋਂ ਬੱਚੇ ਨਹੀਂ ਸੰਭਾਲੇ ਗਏ।" ਉਸਨੇ ਬੱਚੀ ਦੀਆਂ ਬਾਹਵਾਂ ਖੋਹਲ ਕੇ ਆਪਣੇ ਗਲ ਦੁਆਲੇ ਵਲ ਲਈਆਂ।

ਸਾਹਮਣੇ ਛੋਟੇ ਜਿਹੇ ਖਾਲ ਵਿੱਚ ਇੱਕ ਆਦਮੀ ਪਿਆ ਹੋਇਆ ਦਿਸਿਆ। ਅੱਗੇ ਹੋ ਕੇ ਵੇਖਿਆ ਤਾਂ ਉਹ ਇੱਕ ਲਾਸ਼ ਸੀ। ਮੱਥੇ ਉੱਤੇ ਕਾਲੀ ਸਿਆਹੀ ਨਾਲ ਖੁਣਿਆ ਹੋਇਆ ਚੰਦ ਤੇ ਤਾਰਾ। ਚਿਹਰੇ ਉੱਤੇ ਪੀੜ ਦੀਆਂ ਲੀਕਾਂ ਖਿੱਚੀਆਂ ਹੋਈਆਂ ਸਨ, ਜਿਸ ਕਰਕੇ ਚੰਦ ਤੇ ਤਾਰੇ ਦਾ ਰੂਪ ਵਿਗੜਿਆ ਹੋਇਆ ਸੀ। ਪੇਟ ਵਿੱਚੋਂ ਆਂਦਰਾਂ ਦਾ ਗੁੱਛਾ ਬਾਹਰ ਲਮਕ ਰਿਹਾ ਸੀ। ਪੈਰਾਂ ਕੋਲੋਂ ਜ਼ਮੀਨ ਪੁੱਟੀ ਹੋਈ ਸੀ। ਜਾਨ ਨਿਕਲਣ ਵੇਲੇ ਤੜਫਦਾ ਰਿਹਾ ਹੋਵੇਗਾ।

"ਹਤਿਆਰੇ! ਪਿਓ ਨੂੰ ਮਾਰ ਕੇ ਸਿੱਟ ਗਏ, ਮਾਂ ਨੂੰ ਉਧਾਲ ਕੇ ਲੈ ਗਏ, ਤੇ ਏਸ ਜੁਆਕੜੀ ਨੂੰ ਰੁਲਦਾ ਛੱਡ ਗਏ..." ਉਹਦੇ ਆਉਣ ਤੋਂ ਪਹਿਲਾਂ ਜੋ ਵਾਪਰਿਆ ਸੀ, ਉਹਨੇ ਉਸ ਦਾ ਅੰਦਾਜ਼ਾ ਲਾ ਕੇ ਕਿਹਾ।

ਬੱਚੀ ਦਾ ਮੁਹਾਂਦਰਾ ਆਪਣੇ ਅੱਬਾ ਨਾਲ ਮਿਲਦਾ ਸੀ। ਫੇਰ ਵੀ ਚਿੱਟੇ ਬੁਰਕੇ ਵੱਲ ਵੇਖ ਵੇਖ ਉਹਨੂੰ ਖ਼ਿਆਲ ਆ ਰਿਹਾ ਸੀ ਕਿ ਬੱਚੀ ਦੀ ਮਾਂ ਬਹੁਤ ਸੋਹਣੀ ਹੋਵੇਗੀ। ਉਹਦੀ ਸੁੰਦਰਤਾ ਹੀ ਉਹਦੇ ਖਾਵੰਦ ਦੀ ਦੁਸ਼ਮਣ ਬਣ ਗਈ ਹੋਵੇਗੀ। ਉਹ ਆਪ ਤਾਂ ਹੌਲੀ ਹੌਲੀ ਕਿਸੇ ਦੇ ਘਰ ਨੂੰ ਆਪਣਾ ਘਰ ਕਹਿਣ ਲੱਗ ਪਵੇਗੀ ਤੇ ਕਿਸੇ ਨੂੰ ਆਪਣਾ ਘਰ ਵਾਲਾ। ਉਹਦੇ ਹੋਰ ਨਿਆਣੇ ਹੋ ਪੈਣਗੇ ਤੇ ਖ਼ਬਰੇ ਏਸ ਬੱਚੀ ਨੂੰ ਵੀ ਉਹ ਭੁੱਲ ਜਾਵੇ। ਪਰ ਜੇ ਉਹ ਮਾਂ ਦੇ ਨਾਲ ਬੱਚੀ ਨੂੰ ਵੀ ਲੈ ਜਾਂਦੇ ਤਾਂ ਕੀ ਹਰਜ ਸੀ?

ਬੱਚੀ ਫੇਰ ਰੋਣ ਲੱਗ ਪਈ।

ਦੁਰਗੀ ਵੀ ਆਂਹਦੀ ਹੁੰਦੀ ਸੀ, ਇੱਕ ਧੀ ਵੀ ਤਾਂ ਮੇਰੇ ਜ਼ਰੂਰ ਹੁੰਦੀ - ਦੁੱਖ ਸੁੱਖ ਕਰਨ ਵਾਸਤੇ .... ਲਓ ਉਹਦੇ ਵਾਸਤੇ ਧੀ ਮਿਲ ਗਈ ਐ.. ਹਾਲੇ ਇਹਨੂੰ ਕੀ ਪਤੈ। ਨਾ ਇਹ ਹਿੰਦੂ, ਨਾ ਮੁਸਲਮਾਨ। ਬਿੱਲੂ ਨਾਲ ਖੇਡਦੀ ਫਿਰੂਗੀ-ਦੋਵੇਂ ਭੈਣ ਭਰਾ..'

ਮਦਨ ਦੀ ਬੀਵੀ ਦੁਰਗੀ ਦੇ ਤਿੰਨ ਬੱਚੇ ਹੋਏ ਸਨ। ਤਿੰਨੇ ਉਪਰੇਸ਼ਨ ਨਾਲ। ਦੋ ਮਰ ਗਏ ਸਨ। ਬਿੱਲੂ ਬਚ ਗਿਆ ਸੀ। ਬਿੱਲੂ ਦੇ ਪੈਦਾ ਹੋਣ ਵੇਲੇ ਡਾਕਟਰ ਨੇ ਕਹਿ ਦਿੱਤਾ ਸੀ ਕਿ ਦੁਰਗੀ ਫੇਰ ਗਰਭਵਤੀ ਹੋ ਗਈ ਤਾਂ ਉਹ ਮਰ ਜਾਵੇਗੀ। ਤੇ ਦੁਰਗੀ ਦੇ ਮਨ ਵਿੱਚ ਧੀ ਵਾਸਤੇ ਸਧਰ ਬਾਕੀ ਰਹਿ ਗਈ ਸੀ।

"ਕਿਉਂ ਦੁਰਗੀ ਨੂੰ ਮਾਂ ਬਣਾ ਲਏਂਗੀ?" ਉਹਨੇ ਬੱਚੀ ਨੂੰ ਵਰਚਾਉਂਦਿਆਂ ਕਿਹਾ। ਤੇ ਫੇਰ ਕੱਸੀ ਵੱਲ ਲੈ ਤੁਰਿਆ। ਪਾਣੀ ਪਿਆ ਕੇ ਉਹਨੇ ਪਰਨੇ ਦੇ ਲੜੋਂ ਗੁੜ ਖੋਹਲਕੇ ਉਹਦੇ ਮੂੰਹ ਵਿੱਚ ਪਾ ਦਿੱਤਾ ਤੇ ਉਸ ਨੂੰ ਗੱਡੀ ਵਿੱਚ ਲਿਟਾ ਕੇ ਗੱਡੀ ਹੱਕ ਲਈ।

ਦੋ ਕੁ ਫਰਲਾਂਗ ਗਿਆ ਹੋਵੇਗਾ ਕਿ ਉਹਨੂੰ ਦੋ ਹੋਰ ਲਾਸ਼ਾਂ ਦਿੱਸੀਆਂ। ਫੇਰ ਕੁੱਝ ਹੋਰ। ਉਹਨੇ ਸਾਹਮਣੇ ਨਜ਼ਰ ਮਾਰੀ ਤਾਂ ਸੜਕ ਲਾਸ਼ਾਂ ਨਾਲ ਭਰੀ ਪਈ ਸੀ। ਉਸ ਨੂੰ ਮਾਂ ਦੀ ਕਹੀ ਗੱਲ ਯਾਦ ਆ ਗਈ, "ਮਦਨ ਤੇਰੇ ਗੱਡੀ ਚਲਾਉਣ ਵਾਲੇ ਚਾਲੇ ਨਹੀਂ-ਭੇਡ ਵਾਂਗ ਨੀਵੀਂ ਪਾਈ ਰਖਦੈਂ। ਨੀਵਾਂ ਵੇਖੇ ਤੋਂ ਅੱਧੀ ਦੁਨੀਆਂ ਦਿਸਦੀ ਐ...।" ਤੇ ਅੱਜ ਉਸ ਨੂੰ ਪਹਿਲੀ ਵਾਰ ਆਪਣੀ ਨੀਵਾਂ ਵੇਖਣ ਦੀ ਆਦਤ 'ਤੇ ਗੁੱਸਾ ਆਇਆ। ਜੇ ਉਹ ਕੱਸੀ ਤੋਂ ਹੀ ਸਾਹਮਣੇ ਵੇਖ ਲੈਂਦਾ ਤਾਂ ਉਹ ਪਿੱਛੇ ਹੀ ਮੁੜ ਜਾਂਦਾ। ਪਰ ਜਾਂਦਾ ਕਿੱਥੇ? ਕਿਸੇ ਨੇ ਉਹਨੂੰ ਆਪਣੇ ਘਰ ਰਾਤ ਕੱਟਣ ਦੇਣੀ ਸੀ? ਹੰਸ ਰਾਜ ਨੇ ਤਾਂ ਉਹਨੂੰ ਇਹ ਆਖ ਕੇ ਆਪਣੀ ਦੁਕਾਨ ਵਿਚੋਂ ਉਠਾ ਦਿੱਤਾ ਸੀ ਕਿ ਕਾਫ਼ਲਾ ਲੰਘ ਗਿਆ ਹੈ, ਹੁਣ ਕੋਈ ਡਰ ਨਹੀਂ। ਲੋਕ ਡਰੇ ਹੋਏ ਸਨ। ਘਰਾਂ ਦੇ ਬੂਹੇ ਬੰਦ ਸਨ। ਸਾਰੇ ਬਾਜ਼ਾਰ ਵਿੱਚ ਉਹਨੂੰ ਇੱਕ ਵੀ ਬੰਦਾ ਨਜ਼ਰ ਨਹੀਂ ਸੀ ਪਿਆ। ਹੋਰ ਤਾਂ ਹੋਰ, ਅੱਜ ਤਾਂ ਚੁੰਗੀ ਉੱਤੇ ਰਾਮ ਲਾਲ ਵੀ ਨਹੀਂ ਸੀ।

ਚੁੰਗੀ ਬੰਦ ਸੀ। ਨਹੀਂ ਤਾਂ ਉਹ ਉਸ ਦਾ ਕੋਈ ਬੰਨ੍ਹ-ਸੁਬ੍ਹ ਕਰ ਦਿੰਦਾ।

ਚੁਫੇਰੇ ਲਾਸ਼ਾਂ ਹੀ ਲਾਸ਼ਾਂ ਵੇਖ ਕੇ ਊਠ ਭਵੰਤਰ ਗਿਆ। ਮਦਨ ਵੀ ਡਰ ਗਿਆ।

"ਪਾਣੀ......।" ਇਕ ਆਵਾਜ਼ ਆਈ। ਸੜਕ ਦੇ ਕਿਨਾਰੇ ਇਕ ਲਾਸ਼ ਨੇ ਉੱਠਣ ਦਾ ਯਤਨ ਕੀਤਾ।

ਮਦਨ ਉਹਦੇ ਕੋਲ ਚਲਿਆ ਗਿਆ।

ਉਹਦੇ ਸਿਰ ਵਿਚ ਸੱਟ ਸੀ। ਪਿਛਲੇ ਪਾਸੇ ਲਹੂ ਦੀ ਛਪੜੀ ਲੱਗੀ ਪਈ ਸੀ। ਅੱਧਾ ਕੁ ਉੱਠ ਕੇ ਉਹ ਫੇਰ ਡਿੱਗ ਪਿਆ। ਸੜਕ ਉੱਤੇ ਘਰ ਦਾ ਬਹੁਤ ਸਾਰਾ ਸਾਮਾਨ ਖਿਡਿਆ ਪਿਆ ਸੀ। ਆਟਾ ਗੁਨਣ ਵਾਲੀ ਕਨਾਲੀ ਦੇ ਠਿਕਰੇ। ਟੁੱਟੀ ਹੋਈ ਸੁਰਾਹੀ। ਇੱਕ ਚਰਖਾ, ਉਖੜਿਆ ਹੋਇਆ। ਕੁੱਝ ਸਿਲਵਰ ਦੇ ਭਾਂਡੇ, ਚਿੱਬੇ ਹੋਏ ਪਏ। ਪਿੱਤਲ ਜਾਂ ਕਾਂਸੀ ਦਾ ਕੋਈ ਬਰਤਨ ਨਹੀਂ ਸੀ। ਮਦਨ ਨੇ ਇਕ ਸਿਲਵਰ ਦਾ ਕੌਲਾ ਸਿੱਧਾ ਕੀਤਾ ਤੇ ਛਪੜੀ ਤੋਂ ਪਾਣੀ ਲੈਣ ਤੁਰ ਪਿਆ।

ਕੁੱਝ ਲਾਸ਼ਾਂ ਅੱਧੀਆਂ ਛਪੜੀ ਦੇ ਪਾਣੀ ਵਿੱਚ ਸਨ, ਕੁੱਝ ਸਾਰੀਆਂ। ਮਦਨ ਨੇ ਗਿਣੀਆਂ, ਕੁੱਲ ਤੀਹ ਸਨ। ਪਾਣੀ ਵਿੱਚ ਲਹੂ ਘੁਲਿਆ ਹੋਇਆ ਸੀ। ਮਦਨ ਨੇ ਕੋਈ ਸਾਫ ਜਿਹੀ ਥਾਂ ਵੇਖ ਕੇ ਪਾਣੀ ਲੈਣ ਲਈ ਛਪੜੀ ਦਾ ਗੇੜਾ ਕੱਢਿਆ। ਪਰ ਕਿਧਰੇ ਵੀ ਸਾਫ ਪਾਣੀ ਨਹੀਂ ਸੀ। ਉਸ ਨੇ ਨਿਉਂ ਕੇ ਪਾਣੀ ਦਾ ਕਟੋਰਾ ਭਰ ਲਿਆ। ਕਟੋਰੇ ਵਿਚਲੇ ਪਾਣੀ ਨੂੰ ਵੇਖਿਆ, ਉਹਦੇ ਵਿੱਚ ਲਹੂ ਸੀ। ਫੇਰ ਪਤਾ ਨਹੀਂ ਉਹਦੇ ਮਨ ਵਿੱਚ ਕੀ ਆਈ, ਉਹ ਕਾਹਲੀ ਕਾਹਲੀ ਤੁਰ ਪਿਆ।

"ਲੈ ਬਈ ਜੇ ਤੇਰੀ ਵਧੀ ਹੋਈ ਤਾਂ ਕਿਸੇ ਤਣ-ਪੱਤਣ ਲੱਗ ਜਾਏਗਾ। ਇਸ ਪਾਣੀ 'ਚ ਤੇਰੇ ਵਰਗਿਆਂ ਦਾ ਲਹੂ ਰਲਿਆ ਹੋਇਆ ਐ...।" ਮਦਨ ਨੇ ਉਹਦਾ ਸਿਰ ਪਰ੍ਹੇ ਪਈ ਪਗੜੀ ਨਾਲ ਕਸ ਕੇ ਬੰਨ੍ਹ ਦਿੱਤਾ। ਆਖਰੀ ਗੰਢ ਦੇਣ ਤੋਂ ਪਹਿਲਾਂ ਹੀ ਉਹ ਉਹਦੇ ਹੱਥਾਂ ਵਿੱਚ ਲੁੜਕ ਗਿਆ। ਮਦਨ ਦੇ ਅੰਦਰੋਂ ਇੱਕ ਕੰਬਣੀ ਜਿਹੀ ਛਿੜ ਪਈ ਤੇ ਉਹ ਤੁਰ ਪਿਆ।

"ਪਾਣੀ...।" ਉਸ ਨੇ ਮੁੜ ਕੇ ਵੇਖਿਆ। ਸੜਕ ਦੇ ਦੂਜੇ ਕਿਨਾਰੇ ਇਕ ਲਾਸ਼ ਹੋਰ ਹਿਲ ਰਹੀ ਸੀ। ਮਦਨ ਨੇ ਸੜਕ ਉੱਤੋਂ ਪਾਣੀ ਵਾਲਾ ਕਟੋਰਾ ਚੁੱਕਿਆ। ਥੋੜ੍ਹਾ ਕੁ ਪਾਣੀ ਹੈ ਸੀ। ਉਹ ਸਿੱਧਾ ਸਪਾਲ ਪਿਆ ਸੀ। ਉਹਦੀ ਵੱਖੀ ਕੋਲੋਂ ਲਹੂ ਵਹਿ ਵਹਿ ਕੇ ਧਰਤੀ ਉੱਤੇ ਜੰਮ ਚੁੱਕਿਆ ਸੀ। ਮਦਨ ਨੇ ਉਹਨੂੰ ਬੈਠਾ ਕਰ ਕੇ ਗੋਡੇ ਦਾ ਆਸਰਾ ਦੇ ਦਿੱਤਾ। ਜਿੰਨਾ ਪਾਣੀ ਉਹਨੇ ਪੀਤਾ, ਸਾਰਾ ਵੱਖੀ ਵਿਚੋਂ ਦੀ ਬਾਹਰ ਨਿਕਲ ਗਿਆ। ਉਹਨੇ ਵੱਖੀ ਨੂੰ ਬੰਨ੍ਹ ਦੇਣ ਲਈ ਇਸ਼ਾਰਾ ਕੀਤਾ।

"ਹੁਣ ਤੂੰ ਮੈਨੂੰ ਓਸ ਕਿੱਕਰ ਦੇ ਮੁੱਢ ਨਾਲ ਬੈਠਾ ਕਰ ਦੇਹ।" ਉਸ ਨੇ ਕਿਹਾ, "ਮਿਲਟਰੀ ਵਾਲੇ ਕਿੱਧਰੇ ਮੈਨੂੰ ਜਿਉਂਦੇ ਨੂੰ ਹੀ ਨਾ ਦੱਬ ਜਾਣ।"

ਮਦਨ ਛੇਤੀ ਛੇਤੀ ਸਾਰਾ ਕੰਮ ਮੁਕਾ ਕੇ ਤੁਰਦਾ ਹੋਇਆ। ਦਿਨ ਬਹੁਤ ਛੋਟਾ ਰਹਿੰਦਾ ਜਾਂਦਾ ਸੀ। ਉਹ ਦਿਨ ਖੜ੍ਹੇ ਖੜ੍ਹੇ ਘਰ ਪਹੁੰਚਣਾ ਚਾਹੁੰਦਾ ਸੀ। ਹਾਲੇ ਵੀ ਥੋੜ੍ਹਾ ਕੁ ਡਰ ਉਹਦੇ ਅੰਦਰ ਲੁਕਿਆ ਹੋਇਆ ਸੀ।

ਉਹਨੇ ਗੱਡੀ ਤੋਰ ਲਈ। ਪੰਦਰਾਂ ਵੀਹ ਕਦਮ ਗਿਆ ਹੋਵੇਗਾ ਕਿ ਗੱਡੀ ਦਾ ਇਕ ਪਹੀਆ ਇਕ ਲਾਸ਼ ਦੀ ਲੱਤ ਉੱਤੋਂ ਦੀ ਲੰਘ ਗਿਆ। ਮਦਨ ਨੂੰ ਕ੍ਰੋਧ ਚੜ੍ਹ ਗਿਆ। ਉਹਨੇ ਗੱਡੀ ਵਿੱਚੋਂ ਡਾਂਗ ਚੁੱਕੀ ਤੇ ਧਲੀਰ ਕੇ ਊਠ ਦੇ ਦੋ ਜੜ੍ਹ ਦਿੱਤੀਆਂ। ਊਠ ਕੁਦਾੜੇ ਮਾਰਦਾ ਭੱਜ ਤੁਰਿਆ ਤੇ ਗੱਡੀ ਤਿੰਨ ਚਾਰ ਲਾਸ਼ਾਂ ਉੱਤੋਂ ਦੀ ਲੰਘ ਗਈ। ਮਦਨ ਨੇ ਉਤਰ ਕੇ ਊਠ ਦੀ ਮੁਹਾਰ ਅੱਗੋਂ ਫੜ੍ਹ ਲਈ ਤੇ ਲਾਸ਼ਾਂ ਤੋਂ ਬਚਾ ਬਚਾ ਕੇ ਗੱਡੀ ਤੋਰਨ ਲੱਗਿਆ।

ਬੱਚੀ ਨੇ ਰੋਣਾ ਸ਼ੁਰੂ ਕਰ ਦਿੱਤਾ। ਮਦਨ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ, "ਮੈਨੂੰ ਪਾਣੀ ਨਾਲ ਲੈ ਕੇ ਤੁਰਨਾ ਚਾਹੀਦਾ ਸੀ ਜੁਆਕੜੀ ਵਾਸਤੇ।" ਗੱਡੀ ਖੜ੍ਹੀ ਕਰਕੇ ਉਹਨੇ ਬੱਚੀ ਨੂੰ ਕੁੱਛੜ ਚੁੱਕ ਲਿਆ। ਉਹ ਚੁੱਪ ਕਰ ਗਈ। ਪਰ ਹਾਲੇ ਵੀ ਕਿਸੇ ਬੱਚੇ ਦੇ ਰੋਣ ਦੀ ਆਵਾਜ ਆ ਰਹੀ ਸੀ। ਇੱਕ ਟਾਹਲੀ ਹੇਠ ਚਾਰ ਪੰਜ ਬੱਚੇ ਬੈਠੇ ਸਨ। ਇਕ ਰੋ ਰਿਹਾ ਸੀ। ਜਦੋਂ ਉਹ ਉਹਨਾਂ ਦੇ ਕੋਲ ਗਿਆ ਤਾਂ ਸਾਰਿਆਂ ਨੇ ਰੋਣਾ ਸ਼ੁਰੂ ਕਰ ਦਿੱਤਾ। ਇਕ ਵੱਡਾ ਬੱਚਾ ਇਕ ਲਾਸ਼ ਨਾਲ ਜਾ ਚੰਬੜਿਆ।

"ਡਰੋ ਨਾ, ਮੈਂ ਮਾਰਨ ਵਾਲਾ ਨਹੀਂ।" ਉਸ ਨੇ ਕਿਹਾ,"ਇਹ ਤੇਰਾ ਅੱਬਾ ਆ।" ਉਹਨੇ ਵੱਡੇ ਬੱਚੇ ਨੂੰ ਪੁੱਛਿਆ।

ਬੱਚੇ ਨੇ ਹਾਂ ਵਿੱਚ ਸਿਰ ਹਿਲਾ ਦਿੱਤਾ। ਸਭ ਬੱਚੇ ਚੁੱਪ ਹੋ ਗਏ। ਮਦਨ ਖੜ੍ਹਾ ਸੋਚਦਾ ਰਿਹਾ, ਉਹ ਉਹਨਾਂ ਨੂੰ ਹੋਰ ਕੀ ਕਹੇ ? ਕੁੱਝ ਬੱਚੇ ਸੜਕ ਦੇ ਦੂਜੇ ਪਾਸੇ ਵੀ ਕਿੱਕਰ ਹੇਠ ਬੈਠੇ ਸਨ। ਕੁੱਝ ਰੋ ਰਹੇ ਸਨ। ਕੋਈ ਆਪਣੀ ਮੋਈ ਪਈ ਮਾਂ ਦੀ ਛਾਤੀ ਉੱਤੇ ਸਿਰ ਰੱਖ ਕੇ ਡੁਸਕ ਰਿਹਾ ਸੀ। ਆਸ ਪਾਸ ਫੱਟੜ ਪਾਣੀ ਮੰਗ ਰਹੇ ਸਨ। ਉਹ ਉਹਨਾਂ ਦਾ ਕੀ ਕਰੇ ? ਕਿਸ ਕਿਸ ਨੂੰ ਸੰਭਾਲੇ ? ਕਿਤੋਂ ਪਾਣੀ ਲਿਆ ਕੇ ਪਿਆਵੇ, ਉਹ ਇਕੱਲਾ ? ਪਿੱਛੇ ਉਹ ਲਾਸ਼ਾਂ ਦਾ ਕਾਫਲਾ ਛੱਡ ਆਇਆ ਸੀ। ਅੱਗੇ ਇਸ ਤੋਂ ਵੱਡਾ ਕਾਫਲਾ ਬਾਕੀ ਸੀ, ਜਿਸ ਵਿੱਚੋਂ ਦੀ ਰਾਹ ਬਣਾ ਕੇ ਉਹਨੇ ਘਰ ਪੁੱਜਣਾ ਸੀ-ਦਿਨ ਖੜ੍ਹੇ ਖੜ੍ਹੇ। ਪਤਾ ਨਹੀਂ ਕਿੱਥੋਂ ਤੱਕ ਇਹ ਕਾਫਲਾ ਵਿਛਿਆ

ਪਿਆ ਹੋਵੇਗਾ। ਜਿਉਂਦੇ ਬੰਦਿਆਂ ਦਾ ਤਾਂ ਵੀਹ ਮੀਲ ਲੰਮਾ ਕਾਫਲਾ ਸੁਣਿਆ ਸੀ।

ਕੁਝ ਚਿਰ ਉਹ ਚੁੱਪ ਖੜ੍ਹਾ ਰਿਹਾ। ਫੇਰ ਉਸ ਨੇ ਬੱਚੀ ਨੂੰ ਉਹਨਾਂ ਬੱਚਿਆਂ ਕੋਲ ਲਿਟਾ ਦਿੱਤਾ ਤੇ ਛੇਤੀ ਛੇਤੀ ਉੱਥੋਂ ਤੁਰਦਾ ਹੋਇਆ, ਮਤੇ ਫੇਰ ਉਸ ਦਾ ਮਨ ਨਾ ਬਦਲ ਜਾਵੇ।

ਉਹ ਉਸੇ ਤਰ੍ਹਾਂ ਮੁਹਾਰ ਫੜ੍ਹੀ ਗੱਡੀ ਨੂੰ ਲਾਸ਼ਾਂ ਤੋਂ ਬਚਾ ਬਚਾ ਕੇ ਲੰਘਾਉਣ ਲੱਗਿਆ। ਫੇਰ ਵੀ ਕਦੇ ਕਿਸੇ ਦਾ ਪੈਰ ਹੇਠਾਂ ਆ ਜਾਂਦਾ ਤੇ ਕਦੇ ਕਿਸੇ ਦੀ ਲੱਤ ਉੱਤੋਂ ਦੀ ਪਹੀਆ ਲੰਘ ਜਾਂਦਾ। ਪਰ ਉਹਨੂੰ ਊਠ ਉੱਤੇ ਗੁੱਸਾ ਨਹੀਂ ਸੀ ਆ ਰਿਹਾ। ਉਹਦਾ ਕੀ ਕਸੂਰ ਸੀ, ਵਿਚਾਰੇ ਦਾ ਸਗੋਂ ਉਹਦਾ ਤਾਂ ਜ਼ੋਰ ਲੱਗ ਰਿਹਾ ਸੀ, ਝਟੇ ਪਟੇ ਪਹੀਏ ਅੱਗੇ ਓਟਾ ਲੱਗ ਜਾਂਦਾ ਸੀ।

ਅੱਧ ਵਾਲੀ ਕੱਸੀ 'ਤੇ ਪਹੁੰਚ ਕੇ ਉਹਨੂੰ ਮਹਿਸੂਸ ਹੋਇਆ, ਉਹ ਥੱਕ ਗਿਆ ਸੀ। ਜਿਸ ਬਾਂਹ ਨਾਲ ਊਠ ਦੀ ਮੁਹਾਰ ਕਦੀ ਏਧਰ ਕਦੀ ਓਧਰ ਖਿੱਚਦਾ ਆਇਆ ਸੀ, ਉਹ ਅੰਬ (ਅਤਿ ਥੱਕ) ਗਈ ਹੈ ਤੇ ਹੁਣ ਉਸ ਤੋਂ ਉਹਦਾ ਭਾਰ ਨਹੀਂ ਚੁੱਕਿਆ ਜਾਂਦਾ। ਹੁਣ ਤੱਕ ਉਸ ਨੇ ਢਾਈ ਮੀਲ ਪੰਧ ਕੀਤਾ ਸੀ। ਸੜਕ ਦਾ ਏਨਾ ਹੀ ਸਫ਼ਰ ਬਾਕੀ ਸੀ ਤੇ ਇੱਕ ਮੀਲ ਅੱਗੇ ਕੱਚਾ ਪਹਾ, ਜਿਹੜਾ ਅੱਜ ਪੱਕੀ ਸੜਕ ਨਾਲੋਂ ਸਾਫ ਰਸਤਾ ਹੋਵੇਗਾ। ਸੂਰਜ ਡੁੱਬ ਚੁੱਕਿਆ ਸੀ। ਪੁਲ ਉੱਤੇ ਪਹੁੰਚ ਕੇ ਉਹਨੇ ਵੇਖਿਆ, ਕੱਸੀ ਦਾ ਪਾਣੀ ਪਟੜੀ ਦੇ ਉੱਤੋਂ ਦੀ ਵਗ ਰਿਹਾ ਸੀ। ਕੱਸੀ ਲਾਸ਼ਾਂ ਨਾਲ ਅੱਟੀ ਪਈ ਸੀ। ਉਹਨੇ ਗੱਡੀ ਰੋਕ ਦਿੱਤੀ।

ਊਠ ਨੇ ਚੀੜ੍ਹ ਕਰ ਲਿਆ ਤਾਂ ਉਹ ਗੱਡੀ ਦੇ ਉੱਤੇ ਚੜ੍ਹ ਬੈਠਾ ਤੇ ਊਠ ਦੀਆਂ ਮੁਹਾਰਾਂ ਢਿੱਲੀਆਂ ਛੱਡ ਦਿੱਤੀਆਂ। ਕਦੀ ਕੋਈ ਲਾਸ਼ ਧਿਆਨ ਪੈ ਜਾਂਦੀ ਤਾਂ ਊਠ ਦੀ ਮੁਹਾਰ ਇੱਕ ਪਾਸੇ ਖਿੱਚ ਦਿੰਦਾ, ਨਹੀਂ ਤਾਂ ਗੱਡੀ ਉੱਤੋਂ ਦੀ ਹੀ ਲੰਘ ਜਾਂਦੀ।

ਹੌਲੀ ਹੌਲੀ ਹਨੇਰਾ ਵਧਣ ਲੱਗਿਆ। ਲਾਸ਼ਾਂ ਨਜ਼ਰ ਆਉਣੋਂ ਹਟ ਗਈਆਂ। ਬੱਸ ਉਦੋਂ ਪਤਾ ਲੱਗਦਾ, ਜਦੋਂ ਗੱਡੀ ਉੱਪਰ ਲੰਘ ਕੇ ਧੜੱਕ ਕਰ ਕੇ ਵਜਦੀ। ਮੀਲ ਕੁ ਚੱਲਣ ਪਿਛੋਂ ਉਹਨੂੰ ਇਹ ਪਤਾ ਲੱਗਣ ਲੱਗ ਪਿਆ, ਪਹੀਏ ਹੇਠ ਆਈ ਲਾਸ਼ ਕਿਸੇ ਵੱਡੇ ਬੰਦੇ ਦੀ ਹੈ ਜਾਂ ਬੱਚੇ ਦੀ। ਊਠ ਦੇ ਪੈਰਾਂ ਦੀ ਆਵਾਜ ਤੋਂ ਜਾਣ ਜਾਂਦਾ ਕਿ ਸੜਕ ਸੁੱਕੀ ਹੈ ਜਾਂ ਲਹੂ ਲਿਬੜੀ।

ਹੁਣ ਉਹਦਾ ਡਰ ਬਿਲਕੁਲ ਲੱਥ ਗਿਆ ਸੀ। ਉਸ ਨੇ ਉਹ ਗੀਤ ਹੌਲੀ ਹੌਲੀ ਗਾਉਣਾ ਸ਼ੁਰੂ ਕਰ ਦਿੱਤਾ, ਜਿਹੜਾ ਰਾਤ ਨੂੰ ਸਫਰ ਕਰਨ ਸਮੇਂ ਹਮੇਸ਼ਾ ਗਾਇਆ ਕਰਦਾ ਸੀ।

"ਨੀ ਤੂੰ ਮਾੜੀ ਕੀਤੀ ਸਾਹਿਬਾ,
ਨੀ ਤੂੰ ਯਾਰ ਦਿਤਾ ਮਰਵਾ ਨੀ।"

ਪਰ ਅੱਜ ਉਹਨੂੰ ਨਾ ਤਾਂ ਮਿਰਜ਼ੇ ਦੇ ਤਲਵਾਰਾਂ ਵਜਦੀਆਂ ਦਿਸੀਆਂ ਤੇ ਨਾ ਹੀ ਲਹੂ ਦੇ ਪਰਨਾਲੇ ਵਗਦੇ ਵਿਖਾਈ ਦਿੱਤੇ। ਉਹਨੂੰ ਆਪਣਾ ਗੀਤ ਰਸ-ਹੀਣ ਲੱਗਿਆ ਤੇ ਉਸਨੇ ਬੰਦ ਕਰ ਦਿੱਤਾ।

ਪੱਕੀ ਸੜਕ ਦਾ ਸਫ਼ਰ ਮੁੱਕਿਆ ਤਾਂ ਕੱਚੇ ਰਾਹ ਮੁੜ ਕੇ ਊਠ ਆਪ ਹੀ ਰੁਕ ਗਿਆ। ਕੁੱਝ ਮਿੰਟ ਰੁਕਿਆ ਤੇ ਫੇਰ ਆਪ ਹੀ ਤੁਰ ਪਿਆ।

ਆਪਣੇ ਬੂਹੇ ਅੱਗੇ ਪਹੁੰਚਿਆ, ਤਾਂ ਕਿੰਨੇ ਹੀ ਆਂਢੀ ਗੁਆਂਢੀ ਬੋਲ ਪਏ-"ਆ ਗਿਆ। ਆ ਗਿਆ।"

ਉਹਨਾਂ ਦੇ ਘਰ ਵਿੱਚੋਂ ਰੋਣ ਦੀਆਂ ਆਵਾਜਾਂ ਹੋਰ ਉੱਚੀਆਂ ਹੋ ਗਈਆਂ। ਉਹ ਕੋਲ ਗਿਆ ਤਾਂ ਜੁੜੇ ਹੋਏ ਮਰਦ ਚੁੱਪ ਹੋ ਗਏ। ਉਹਨੇ ਗੱਡੀ ਨਾਲੋਂ ਊਠ ਨੂੰ ਛੱਡਿਆ ਤੇ ਵਿਹੜੇ ਵਿਚ ਬੰਨ੍ਹ ਦਿੱਤਾ। ਇਕ ਪਾਸੇ ਬਹੁਤ ਸਾਰੀਆਂ ਔਰਤਾਂ ਵੈਣ ਪਾ ਰਹੀਆਂ ਸਨ। ਉਹਨਾਂ ਵਿੱਚੋਂ ਮਦਨ ਦੀ ਮਾਂ ਉੱਠੀ ਤੇ ਉਹਦੇ ਗਲ ਲੱਗ ਕੇ ਧਾਹਾਂ ਮਾਰਨ ਲੱਗ ਪਈ।

"ਵੇ ਆਪਾਂ ਲੁੱਟੇ ਗਏ ਪੁੱਤਾ।"

"ਕੀ ਗੱਲ ਐ ਮਾਂ?" ਉਹਨੇ ਮਾਂ ਦੀਆਂ ਬਾਹਵਾਂ ਆਪਣੇ ਦੁਆਲਿਉਂ ਲਾਹ ਕੇ ਪੁੱਛਿਆ।

"ਬਿੱਲੂ ਕੋਠੇ ਤੋਂ ਡਿੱਗ ਕੇ ਪੂਰਾ ਹੋ ਗਿਆ।" ਉਹਨੂੰ ਦੱਸਿਆ ਗਿਆ।

ਉਹ ਚੁੱਪ ਚਾਪ ਬਹਿ ਗਿਆ। ਕੁੱਝ ਦੇਰ ਸਾਰੇ ਚੁੱਪ ਰਹੇ। ਫੇਰ ਕਿਸੇ ਨੇ ਕਿਹਾ, "ਮਦਨ! ਚਲ ਸਸਕਾਰ ਕਰ ਆਈਏ। ਅਸੀਂ ਤੈਨੂੰ ਹੀ ਉਡੀਕਦੇ ਸਾਂ।"

"ਬਿੰਦ ਠਹਿਰੋ ਇਹ ਕੰਮ ਵੀ ਕਰ ਲੈਨੇ ਆਂ।" ਮਦਨ ਨੇ ਕਿਹਾ, "ਬਿੰਦ ਕੁ ਸੁਸਤਾ ਲਈਏ, ਥੱਕੇ ਬਹੁਤ ਆਂ, ਭੁੱਖ ਬਹੁਤ ਲੱਗੀ ਐ।"

ਮਾਂ ਨੇ ਉਹਨੂੰ ਮੋਢਿਆਂ ਤੋਂ ਫੜ ਲਿਆ।

"ਹੈਂਸਿਆਰਿਆ! ਤੂੰ ਇਹਨੂੰ ਕੰਮ ਦਸਦੈਂ, ਤੈਨੂੰ ਭੁੱਖ ਲੱਗੀ ਐ...ਵੇ ਕੋਈ ਜਣਾ ਲਾਲਟਨ ਲਿਆਓ ਵੇ...।" ਉਹ ਦੁਹੱਥੜ ਮਾਰ ਕੇ ਪਿਟਣ ਲੱਗ ਪਈ।

ਕੋਈ ਜਣਾ ਲਾਲਟੈਨ ਲੈ ਆਇਆ।

"ਵੇ ਪਿੰਡਾ... ਅਸੀਂ ਲੁੱਟੇ ਗਏ...ਮੈਂ ਛੋਟੇ ਨੂੰ ਰੋਂਦੀ ਸਾਂ ...ਵੱਡੇ ਨੂੰ ਵੀ ਕੁਸ਼ ਹੋ ਗਿਆ, ਪਤਾ ਨਹੀਂ ਕੀਹਦੀ 'ਵਾ ਲੱਗ ਗਈ ਐ...ਵੇਖੋ ਕਿਵੇਂ ਦੀਦੇ ਪਾੜ ਪਾੜ ਵੇਖੀ ਜਾਂਦੈ ...।" ਸਭ ਤੀਵੀਆਂ ਉੱਠ ਕੇ ਉਹਦੇ ਦੁਆਲੇ ਹੋ ਗਈਆਂ।

"ਕੋਈ ਓਪਰੀ ਹਵਾ **ਬਾਕੀ ਪੰਨਾ 10 'ਤੇ ...**

# ਅੰਧ-ਵਿਸ਼ਵਾਸ ਵਿਰੁੱਧ ਲੜਾਈ



**ਸਵਰਾਜਬੀਰ**

ਆਂਧਰਾ ਪ੍ਰਦੇਸ਼ ਦੇ ਵਿਸ਼ਾਖਾਪਟਨਮ ਜ਼ਿਲ੍ਹੇ ਵਿੱਚ ਇੱਕ ਆਸ਼ਰਮ ਦੇ ਮਹੰਤ ਨੂੰ ਨਾਬਾਲਗ ਕੁੜੀ ਨਾਲ ਜਬਰ ਜਨਾਹ ਦੇ ਦੋਸ਼ ਵਿੱਚ ਗ੍ਰਿਫ਼ਤਾਰ ਕੀਤਾ ਗਿਆ ਹੈ। ਪੁਲੀਸ ਅਧਿਕਾਰੀਆਂ ਨੇ ਦੱਸਿਆ ਹੈ ਕਿ ਮਹੰਤ ਕੁੜੀਆਂ ਨੂੰ ਰਾਤ ਸਮੇਂ ਪੈਰ ਘੁਟਵਾਉਣ ਦੇ ਬਹਾਨੇ ਬੁਲਾਉਂਦਾ ਤੇ ਉਨ੍ਹਾਂ ਨਾਲ ਬਦਸਲੂਕੀ ਕਰਦਾ ਸੀ। 1955 ਵਿਚ ਸਥਾਪਿਤ ਕੀਤੇ ਇਸ ਆਸ਼ਰਮ ਦਾ ਨਾਂ ਇਕ ਪ੍ਰਮੁੱਖ ਸੰਤ ਦੇ ਨਾਂ ’ਤੇ ਰੱਖਿਆ ਗਿਆ ਸੀ। ਇਸ ਮਹੰਤ ਵਿਰੁੱਧ 2012 ਵਿੱਚ ਵੀ ਜਬਰ ਜਨਾਹ ਦਾ ਕੇਸ ਦਰਜ ਕੀਤਾ ਗਿਆ ਸੀ। ਇਹ ਮਹੰਤ ਆਪਣੇ ਆਪ ਨੂੰ ਕਾਫੀ ਪੜ੍ਹਿਆ ਲਿਖਿਆ ਦੱਸਦਾ ਹੈ। ਪਿਛਲੇ ਸਾਲ ਕਰਨਾਟਕ ਦੇ ਇਕ ਮਹੰਤ ਵਿਰੁੱਧ ਵੀ ਅਜਿਹੇ ਦੋਸ਼ ਲੱਗੇ ਸਨ।

ਦੇਸ਼ ਦੇ ਕਈ ਸੂਬਿਆਂ ਦੇ ਆਸ਼ਰਮਾਂ ਤੇ ਡੇਰਿਆਂ ਦੇ ਅਜਿਹੇ ਭੇਖਧਾਰੀਆਂ ਦੁਆਰਾ ਕੁਕਰਮ ਕਰਨ ਦੀਆਂ ਖ਼ਬਰਾਂ ਆਉਂਦੀਆਂ ਰਹਿੰਦੀਆਂ ਹਨ। ਕਿਸੇ ਵੇਲੇ ਬਹੁਤ ਮਸ਼ਹੂਰ ਰਿਹਾ ਸਾਧ ਆਸਾ ਰਾਮ ਰਾਜਸਥਾਨ ਵਿਚ ਉਮਰ ਕੈਦ ਕੱਟ ਰਿਹਾ ਹੈ। ਇਸੇ ਤਰ੍ਹਾਂ ਹਰਿਆਣੇ ਵਿੱਚ ਡੇਰਾ ਸੱਚਾ ਸੌਦਾ ਦਾ ਮੁਖੀ ਗੁਰਮੀਤ ਰਾਮ ਰਹੀਮ ਸਿੰਘ ਵੀ ਜੇਲ੍ਹ ਵਿੱਚ ਹੈ : ਇਨ੍ਹਾਂ ਦੋਹਾਂ ਨੂੰ ਵੀ ਜਬਰ ਜਨਾਹ ਦੇ ਕੇਸਾਂ ਵਿਚ ਸਜਾ ਹੋਈ ਹੈ। ਆਪਣੇ ਆਪ ਨੂੰ ਧਾਰਮਿਕ ਕਹਾਉਣ ਵਾਲੇ ਇਹ ਵਿਅਕਤੀ ਕਾਫੀ ਤਾਕਤਵਰ ਹਨ। ਜਿੱਥੇ ਗੁਰਮੀਤ ਰਾਮ ਰਹੀਮ ਸਿੰਘ ਕਈ ਵਾਰ ਪੈਰੋਲ ’ਤੇ ਆ ਕੇ ਅਜੇ ਵੀ ਆਪਣਾ ਪ੍ਰਚਾਰ ਕਰਦਾ ਹੈ, ਉੱਥੇ ਆਸਾ ਰਾਮ ਦੇ ਹਮਾਇਤੀਆਂ ’ਤੇ ਇਕ ਪੀੜਤ ਜਿਸ ਦੀ ਸ਼ਿਕਾਇਤ ’ਤੇ ਉਸ ਨੂੰ ਕੈਦ ਹੋਈ ਸੀ, ਨੂੰ ਧਮਕਾਉਣ ਦੇ ਦੋਸ਼ ਲੱਗੇ ਹਨ। ਆਂਧਰਾ ਪ੍ਰਦੇਸ਼ ਵਿੱਚ ਹੋਈ ਘਟਨਾ ਇਹ ਦਰਸਾਉਂਦੀ ਹੈ ਕਿ ਕਈ ਪੱਖਾਂ ਤੋਂ ਸਾਡੇ ਸਮਾਜ ਬੁਰੀ ਤਰ੍ਹਾਂ ਪਛੜੇ ਹੋਏ ਹਨ; ਨਾਬਾਲਗ ਕੁੜੀਆਂ ਦਾ ਆਸ਼ਰਮ ਵਿੱਚ ਰਹਿਣਾ ਅਜਿਹਾ ਹੀ ਇਕ ਪੱਖ ਹੈ।

ਧਾਰਮਿਕਤਾ ਤੇ ਅਧਿਆਤਮਕਤਾ ਦੇ ਵਰਤਾਰੇ ਹਰ ਸਮਾਜ ਵਿੱਚ ਮੌਜੂਦ ਹੁੰਦੇ ਹਨ ਪਰ ਕੁੱਝ ਵਿਅਕਤੀ ਇਨ੍ਹਾਂ ਦੇ ਨਾਂ ਹੇਠ ਵੱਡੇ ਜੁਰਮ ਕਰਦੇ ਹਨ; ਉਹ ਵੱਡੇ ਵੱਡੇ ਆਸ਼ਰਮ ਤੇ ਡੇਰੇ ਉਸਾਰਦੇ, ਤੇ ਭੋਲੇ ਭਾਲੇ ਲੋਕਾਂ ਨੂੰ ਵਰਗਲਾਉਂਦੇ ਹਨ। ਸ਼ਰਧਾਲੂ ਉਨ੍ਹਾਂ ਤੋਂ ਏਨੇ ਪ੍ਰਭਾਵਿਤ ਹੁੰਦੇ ਹਨ ਕਿ ਨਾ ਸਿਰਫ ਇਨ੍ਹਾਂ ਭੇਖੀਆਂ ਨੂੰ ਪੈਸੇ ਹੀ ਚੜ੍ਹਾਉਂਦੇ ਹਨ ਸਗੋਂ ਉਨ੍ਹਾਂ ਦੇ ਕਹਿਣ ’ਤੇ ਕੁੱਝ ਵੀ ਕਰਨ ਲਈ ਤਿਆਰ ਹੋ ਜਾਂਦੇ ਹਨ। ਇਹ ਵਿਅਕਤੀ ਝੂਠ, ਪਾਖੰਡ ਤੋਂ ਭਰਮਾਂ ਦਾ ਤਲਿੱਸਮ ਸਿਰਜਦੇ ਹਨ ਤੇ ਲੋਕ ਕਈ ਵਾਰ ਇਸ ਤਲਿੱਸਮ ਵਿੱਚ ਏਨਾ ਗਵਾਚ ਜਾਂਦੇ ਹਨ ਕਿ ਉਨ੍ਹਾਂ ਨੂੰ ਸਹੀ ਤੇ ਗਲਤ ਦੀ ਸੁਧ ਨਹੀਂ ਰਹਿੰਦੀ। ਇਹ ਰੁਝਾਨ ਸਭ ਧਰਮਾਂ ਵਿਚ ਦੇਖਿਆ ਜਾਂਦਾ ਹੈ। ਇਨ੍ਹਾਂ ਭੇਖਧਾਰੀਆਂ ਵਿੱਚ ਕਈਆਂ ਦਾ ਪ੍ਰਭਾਵ ਏਨਾ ਵਧ ਜਾਂਦਾ ਹੈ ਕਿ ਸਿਆਸੀ ਆਗੂ ਵੀ ਉਨ੍ਹਾਂ ਦਾ ‘ਆਸ਼ੀਰਵਾਦ’ ਲੈਣ ਲਈ ਅਜਿਹੇ ਡੇਰਿਆਂ ਤੇ ਆਸ਼ਰਮਾਂ ’ਤੇ ਪਹੁੰਚਦੇ ਹਨ। ਇਸ ਰੁਝਾਨ ਦਾ ਸਭ ਤੋਂ ਵੱਡਾ ਕਾਰਨ ਸਾਡੇ ਸਮਾਜ ਦੁਆਰਾ ਤਰਕ ਤੇ ਵਿਗਿਆਨ ਨੂੰ ਆਤਮਸਾਤ ਨਾ ਕੀਤੇ ਜਾਣਾ ਹੈ। ਦੁੱਖਾਂ-ਦੁਸ਼ਵਾਰੀਆਂ ਨਾਲ ਲੜਦੇ ਲੋਕ ਅੰਧ-ਵਿਸ਼ਵਾਸ ’ਚੋਂ ਸੁੱਖ ਤੇ ਸ਼ਾਂਤੀ ਦੀ ਤਲਾਸ਼ ਕਰਦੇ ਹਨ। ਇਹ ਅਖੌਤੀ ਧਾਰਮਿਕ ਵਿਅਕਤੀ ਸ਼ਰਧਾਲੂਆਂ ਨੂੰ ਉਨ੍ਹਾਂ ਦੀਆਂ ਸਮੱਸਿਆਵਾਂ ਦੇ ਅਜਿਹੇ ਹੱਲ ਦੱਸਦੇ ਹਨ ਜਿਹੜੇ ਉਨ੍ਹਾਂ ਨੂੰ ਵਹਿਮਾਂ ਭਰਮਾਂ ਦੇ ਸੰਸਾਰ ਵਿੱਚ ਧੱਕ ਦਿੰਦੇ ਹਨ। ਸ਼ਰਧਾਲੂਆਂ ਨੂੰ ਅੰਧ ਵਿਸ਼ਵਾਸ ਵਿੱਚ ਧੱਕ ਕੇ ਉਨ੍ਹਾਂ ਦੇ ਦਿਲੋਂ ਦਿਮਾਗ ’ਤੇ ਕਬਜਾ ਕੀਤਾ ਜਾਂਦਾ ਹੈ। ਤਰਕਸ਼ੀਲਾਂ ਨੇ ਸੰਗਠਿਤ ਤੇ ਨਿੱਜੀ ਪੱਧਰ ’ਤੇ ਅਜਿਹੇ ਭੇਖੀਆਂ ਵਿਰੁੱਧ ਵੱਡੀਆਂ ਲੜਾਈਆਂ ਲੜੀਆਂ ਹਨ ਪਰ ਇਸ ਦੇ ਬਾਵਜੂਦ ਲੋਕ ਭੇਖਧਾਰੀਆਂ ਦੇ ਪ੍ਰਚਾਰ ਦਾ ਸ਼ਿਕਾਰ ਹੋ ਰਹੇ ਹਨ। ਇਹ ਵਿਅਕਤੀ ਲੋਕਾਂ ਨੂੰ ਹੋਰ ਅੰਧ-ਵਿਸ਼ਵਾਸੀ ਬਣਾਉਂਦੇ ਤੇ ਉਨ੍ਹਾਂ ਨੂੰ ਤਰਕ ਤੋਂ ਦੂਰ ਕਰਦੇ ਹਨ। ਸਭ ਤੋਂ ਵੱਧ ਮੁਸ਼ਕਿਲ ਉਦੋਂ ਪੈਦਾ ਹੁੰਦੀ ਹੈ ਜਦੋਂ ਸਰਕਾਰਾਂ, ਸਿਆਸੀ ਪਾਰਟੀਆਂ, ਪੁਲੀਸ ਤੇ ਪ੍ਰਸ਼ਾਸਨ ਅਜਿਹੇ ਵਿਅਕਤੀਆਂ ਨਾਲ ਨਰਮ ਵਿਹਾਰ ਕਰਦੇ ਹਨ। ਅਜਿਹੇ ਰੁਝਾਨਾਂ ਨੂੰ ਰੋਕਣ ਅਤੇ ਆਮ ਲੋਕਾਂ ਨੂੰ ਅੰਧ-ਵਿਸ਼ਵਾਸ ਦੇ ਹਨੇਰੇ ਤੋਂ ਬਚਾਉਣ ਲਈ ਵਿਆਪਕ ਜਨਤਕ ਲਹਿਰ ਦੀ ਲੋੜ ਹੈ। ਅੰਧ-ਵਿਸ਼ਵਾਸ ਤੇ ਤਰਕ ਵਿਚਕਾਰ ਲੜਾਈ ਮਨੁੱਖ ਦੀ ਮਨੁੱਖ ਬਣਨ ਦੀ ਲੜਾਈ ਹੈ। -**ਸੰਪਾਦਕ** (**ਪੰਜਾਬੀ ਟ੍ਰਿਬਿਊਨ**)

---

**ਪੰਨਾ 9 ਦਾ ਬਾਕੀ** ਲਗਦੀ ਐ।”

“ਕੋਈ ਜਣਾ ਸਿਆਣੇ ਨੂੰ ਬੁਲਾ ਕੇ ਲਿਆਉ।”

ਬਿੱਲੂ ਦੀ ਲਾਸ਼ ਇਕੱਲੀ ਪਈ ਸੀ, ਕੱਪੜੇ ਨਾਲ ਢਕੀ ਹੋਈ। ਮਦਨ ਉਹਦੇ ਵੱਲ ਵੇਖ ਰਿਹਾ ਸੀ, ਵੇਖੀ ਹੀ ਜਾ ਰਿਹਾ ਸੀ। ਉਹਨੂੰ ਇਉਂ ਲੱਗ ਰਿਹਾ ਸੀ, ਜਿਵੇਂ ਇੱਕ ਲਾਸ਼ ਬਾਕੀ ਲਾਸ਼ਾਂ ਨਾਲੋਂ ਇੱਕ ਮੀਲ ਦੇ ਫਾਸਲੇ ਉੱਤੇ ਪਈ ਹੋਵੇ-ਬੱਸ।

# ਕੁੱਝ 'ਸਦੀਵੀ' ਸੱਚ ਜੋ ਅਸਲ ਵਿੱਚ ਸੱਚ ਨਹੀਂ ਹਨ

ਹਰਜੀਤ ਸਿੰਘ



ਦੋਸਤੋ, ਜ਼ਿੰਦਗੀ ਵਿੱਚ ਅਸੀਂ ਬਹੁਤ ਸਾਰੀਆਂ ਅਜਿਹੀਆਂ ਗੱਲਾਂ ਸੁਣਦੇ ਜਾਂ ਪੜ੍ਹਦੇ ਹਾਂ ਜਿਨ੍ਹਾਂ 'ਤੇ ਅਸੀਂ ਕਦੇ ਸ਼ੱਕ ਜਾਂ ਕਿੰਤੂ ਨਹੀਂ ਕਰਦੇ ਕਿਉਂਕਿ ਜਾਂ ਤਾਂ ਸਾਨੂੰ ਉਨ੍ਹਾਂ ਵਿੱਚ ਕੁੱਝ ਵੀ ਗ਼ਲਤ ਮਹਿਸੂਸ ਨਹੀਂ ਹੁੰਦਾ ਜਾਂ ਫਿਰ ਉਹ ਗੱਲ ਸਾਨੂੰ ਏਨੀ ਵਾਰ ਦੱਸੀ ਜਾ ਚੁੱਕੀ ਹੁੰਦੀ ਹੈ ਕਿ ਅਸੀਂ ਉਸਨੂੰ ਸਹੀ ਮੰਨ ਲੈਂਦੇ ਹਾਂ। ਅੱਜ ਇਸ ਲੇਖ ਵਿੱਚ ਅਸੀਂ ਕੁੱਝ ਅਜਿਹੀਆਂ ਹੀ ਸੱਚਾਈਆਂ ਨੂੰ ਤੱਥਾਂ ਦੀ ਕਸਵੱਟੀ 'ਤੇ ਪਰਖ ਕੇ ਦੇਖਾਂਗੇ।

**ਮਿੱਥ 1: ਸੂਰਜ ਹਮੇਸ਼ਾ ਪੂਰਬ ਦਿਸ਼ਾ ਵਿੱਚ ਚੜ੍ਹਦਾ ਹੈ।**

**ਸੱਚਾਈ:** ਅਸਲ ਵਿੱਚ ਤਾਂ ਸੂਰਜ ਕਦੇ ਵੀ ਚੜ੍ਹਦਾ ਜਾਂ ਡੁੱਬਦਾ ਨਹੀਂ। ਧਰਤੀ ਦੇ ਆਪਣੀ ਧੁਰੀ ਦੁਆਲੇ ਘੁੰਮਣ ਕਰਕੇ ਇਹ ਚੜ੍ਹਦਾ ਜਾਂ ਡੁੱਬਦਾ ਪ੍ਰਤੀਤ ਹੁੰਦਾ ਹੈ। ਜੇ ਅਸੀਂ ਇਸ ਗੱਲ ਨੂੰ ਅਣਗੌਲਿਆਂ ਵੀ ਕਰ ਦੇਈਏ ਤਾਂ ਵੀ ਇਹ ਗੱਲ ਵਿੱਚ ਕੋਈ ਸੱਚਾਈ ਨਹੀਂ ਕਿ ਸੂਰਜ ਹਮੇਸ਼ਾ ਪੂਰਬ ਦਿਸ਼ਾ ਵਿੱਚ ਹੀ ਚੜ੍ਹਦਾ ਹੈ। ਅਸਲ ਵਿੱਚ ਧਰਤੀ ਦੀ ਧੁਰੀ ਸਿੱਧੀ ਨਾ ਹੋ ਕੇ ਸੂਰਜ ਵੱਲ ਨੂੰ 23.5 ਡਿਗਰੀ ਦੇ ਕੋਣ 'ਤੇ ਝੁਕੀ ਹੋਈ ਹੈ। ਇਸੇ ਝੁਕਾਅ ਕਰਕੇ ਹੀ ਰੁੱਤਾਂ ਬਣਦੀਆਂ ਹਨ ਪਰ ਇਸ ਝੁਕਾਅ ਦਾ ਇੱਕ ਅਸਰ ਇਹ ਵੀ ਹੈ ਕਿ ਸੂਰਜ ਹਰ ਰੋਜ਼ ਆਪਣੀ ਥਾਂ ਤੋਂ ਥੋੜ੍ਹਾ ਜਿਹਾ ਹਟਕੇ ਚੜ੍ਹਦਾ ਹੈ। ਜੇਕਰ ਤੁਸੀਂ ਇੱਕ ਸਾਲ ਲਈ ਰੋਜ਼ ਇੱਕੋ ਥਾਂ 'ਤੇ ਖੜ੍ਹੇ ਹੋ ਕੇ ਚੜ੍ਹਦੇ ਸੂਰਜ ਦੀ ਫ਼ੋਟੋ ਖਿੱਚੋਂਗੇ ਤਾਂ ਉਹ ਅੱਠ ਅੰਕ ਵਰਗਾ ਆਕਾਰ ਬਣਾਏਗਾ। ਇਸਨੂੰ ਸੋਲਰ ਐਨਾਲੈਮਾ (Analemma) ਕਹਿੰਦੇ ਹਨ। ਸਾਲ ਵਿੱਚ ਸਿਰਫ਼ ਦੋ ਦਿਨ (20/21 ਮਾਰਚ ਅਤੇ 22/23 ਸਤੰਬਰ) ਹੀ ਸੂਰਜ ਸਹੀ ਪੂਰਬ ਦਿਸ਼ਾ ਵਿੱਚੋਂ ਚੜ੍ਹਦਾ ਹੈ। ਤੁਸੀਂ ਇਹ ਵਰਤਾਰਾ ਕੰਪਾਸ ਨਾਲ ਵੀ ਚੈੱਕ ਕਰ ਸਕਦੇ ਹੋ।




**ਮਿੱਥ 2: ਦੁਪਹਿਰ ਵੇਲੇ ਸੂਰਜ ਬਿਲਕੁਲ ਸਿਰ ਦੇ ਉੱਪਰ ਹੁੰਦਾ ਹੈ।**

**ਸੱਚਾਈ:** ਇਸ ਗੱਲ ਵਿੱਚ ਵੀ ਕੋਈ ਸੱਚਾਈ ਨਹੀਂ ਹੈ। ਘੱਟੋ-ਘੱਟ ਪੰਜਾਬ ਵਾਸੀਆਂ ਲਈ ਤਾਂ ਇਹ ਕਦੇ ਵੀ ਸੱਚ ਨਹੀਂ ਹੋ ਸਕਦਾ। ਧਰਤੀ ਦੀ ਧੁਰੀ ਦੇ ਝੁਕਾਅ ਕਰਕੇ ਭੂ-ਮੱਧ ਰੇਖਾ ਤੋਂ 23.5 ਡਿਗਰੀ ਉੱਪਰ ਅਤੇ ਥੱਲੇ ਤੱਕ ਦੇ ਖੇਤਰ ਮਤਲਬ ਕਿ ਕਰਕ ਅਤੇ ਮਕਰ ਰੇਖਾ ਦੇ ਵਿਚਕਾਰ ਦੇ ਖੇਤਰ 'ਤੇ ਹੀ ਸੂਰਜ ਬਿਲਕੁਲ ਸਿਰ ਉੱਪਰ ਆ ਸਕਦਾ ਹੈ, ਉਹ ਵੀ ਸਿਰਫ਼ ਸਾਲ ਦੇ ਦੋ ਦਿਨ। ਕਰਕ ਰੇਖਾ 'ਤੇ ਰਹਿਣ ਵਾਲਿਆਂ ਲਈ ਇਹ ਦਿਨ 20/21 ਜੂਨ ਅਤੇ ਮਕਰ ਰੇਖਾ 'ਤੇ ਰਹਿਣ ਵਾਲਿਆਂ ਲਈ ਇਹ ਦਿਨ 21/22 ਦਸੰਬਰ ਹੁੰਦਾ ਹੈ। ਇਸ ਖੇਤਰ ਤੋਂ ਬਿਨ੍ਹਾਂ ਬਾਕੀ ਧਰਤੀ 'ਤੇ ਸੂਰਜ ਕਦੇ ਵੀ ਬਿਲਕੁਲ ਸਿਰ 'ਤੇ ਨਹੀਂ ਆਉਂਦਾ। ਇਸਨੂੰ ਚੈੱਕ ਕਰਨ ਲਈ ਇੱਕ ਡੰਡਾ ਇੱਕ ਮੈਦਾਨ ਵਿੱਚ ਬਿਲਕੁਲ ਸਿੱਧਾ ਖੜ੍ਹਾ ਕਰੋ (ਪਾਰੇ ਵਾਲੇ ਪੈਮਾਨੇ ਦੀ ਮਦਦ ਨਾਲ)। ਤੁਸੀਂ ਦੇਖੋਂਗੇ ਕਿ ਪੂਰੇ ਦਿਨ ਚ ਕਦੇ ਵੀ ਇਸਦੀ ਛਾਂ ਖਤਮ ਨਹੀਂ ਹੁੰਦੀ ਹੈ ਹਾਲਾਂਕਿ ਜੇ ਸੂਰਜ ਬਿਲਕੁਲ ਸਿਰ ਉੱਤੇ ਹੁੰਦਾ ਤਾਂ ਦਿਨ ਵਿੱਚ ਇੱਕ ਵਾਰ ਇਸਦੀ ਛਾਂ ਖਤਮ ਹੋਣੀ ਚਾਹੀਦੀ ਸੀ।

**ਮਿੱਥ 3: ਸੂਰਜ ਦਾ ਰੰਗ ਪੀਲਾ ਹੈ।**

**ਸੱਚਾਈ:** ਸੂਰਜ ਦਾ ਅਸਲੀ ਰੰਗ ਚਿੱਟਾ ਹੈ। ਧਰਤੀ ਦਾ ਵਾਤਾਵਰਨ ਇਸਦੇ ਪ੍ਰਕਾਸ਼ ਵਿੱਚੋਂ ਨੀਲੇ ਰੰਗ ਨੂੰ ਖਿੰਡਾ ਦਿੰਦਾ ਹੈ ਅਤੇ ਬਾਕੀ ਬਚਿਆ ਰੰਗ ਜੋ ਸਾਡੀਆਂ ਅੱਖਾਂ ਤੱਕ ਪਹੁੰਚਦਾ ਹੈ ਉਹ ਪੀਲੀ ਭਾਹ ਮਾਰਦਾ ਹੈ ਜਿਸ ਕਰਕੇ ਸਾਨੂੰ ਸੂਰਜ ਪੀਲਾ ਲਗਦਾ ਹੈ। ਅਸਲ ਵਿੱਚ ਇਹ ਪੀਲਾ ਰੰਗ ਵੀ ਸਾਰਾ ਦਿਨ ਨਹੀਂ ਰਹਿੰਦਾ। ਸਵੇਰ ਅਤੇ ਸ਼ਾਮ ਨੂੰ ਸੂਰਜ ਦੀਆਂ ਕਿਰਨਾਂ ਨੂੰ ਵਾਤਾਵਰਨ ਵਿੱਚੋਂ ਜ਼ਿਆਦਾ ਦੂਰੀ ਤਹਿ ਕਰਕੇ ਆਉਣਾ ਪੈਂਦਾ ਹੈ ਜਿਸ ਕਰਕੇ ਇਹ ਲਾਲ ਜਾਂ ਸੰਤਰੀ ਰੰਗ ਦਾ ਦਿਖਦਾ ਹੈ।

**ਮਿੱਥ 4: ਚੀਨ ਦੀ ਕੰਧ ਪੁਲਾੜ 'ਚੋਂ ਦਿਸਦੀ ਹੈ।**

**ਸੱਚਾਈ:** ਇਹ ਮਿੱਥ ਏਨੀ ਮਸ਼ਹੂਰ ਹੈ ਕਿ ਕਈ ਸਕੂਲੀ ਕਿਤਾਬਾਂ ਵਿੱਚ ਵੀ ਮਿਲਦੀ ਹੈ। ਕੁੱਝ ਲੋਕ ਤਾਂ ਇੱਥੋਂ ਤੱਕ ਕਹਿ ਦਿੰਦੇ ਹਨ ਕਿ ਇਹ ਕੰਧ ਚੰਨ ਤੋਂ ਵੀ ਦਿਖਦੀ ਹੈ। ਸੱਚਾਈ ਅਸਲ

ਵਿੱਚ ਇਹ ਹੈ ਕਿ ਚੀਨ ਦੀ ਕੰਧ ਅੰਤਰਰਾਸ਼ਟਰੀ ਪੁਲਾੜ ਸਟੇਸ਼ਨ (ISS) ਤੋਂ ਵੀ ਨਹੀਂ ਦਿਖਦੀ ਜੋ ਸਿਰਫ਼ 400 ਕਿਲੋਮੀਟਰ ਉੱਪਰ ਹੈ ਜਦਕਿ ਚੰਨ ਧਰਤੀ ਤੋਂ 3.85 ਲੱਖ ਕਿਲੋਮੀਟਰ ਦੂਰ ਹੈ। ਇਸ ਮਿੱਥ ਦਾ ਭਾਂਡਾ ਉਦੋਂ ਹੀ ਫੁੱਟ ਗਿਆ ਸੀ ਜਦੋਂ ਚੀਨ ਦੇ ਆਪਣੇ ਪੁਲਾੜ ਯਾਤਰੀ ਯਾਂਗਲੀਵੇ ਨੇ ਕਿਹਾ ਕਿ ਉਸਨੂੰ ਇਹ ਕੰਧ ਪੁਲਾੜ ਵਿੱਚੋਂ ਨਹੀਂ ਦਿਖੀ।

**ਮਿੱਥ 5: ਆਈਨਸਟਾਈਨ ਹਿਸਾਬ ਵਿੱਚੋਂ ਫ਼ੇਲ੍ਹ ਹੋ ਗਿਆ ਸੀ।**

**ਸੱਚਾਈ**: ਇਹ ਗੱਲ ਵੀ ਸਹੀ ਨਹੀਂ ਹੈ। ਆਈਨਸਟਾਈਨ ਹਿਸਾਬ ਅਤੇ ਵਿਗਿਆਨ ਵਿੱਚ ਬਹੁਤ ਚੰਗਾ ਸੀ। ਬਾਕੀ ਵਿਸ਼ਿਆਂ ਵਿੱਚ ਵੀ ਉਹ ਬੁਰਾ ਨਹੀਂ ਸੀ, ਪਰ ਦਿਲਚਸਪੀ ਘੱਟ ਲੈਂਦਾ ਸੀ। 26 ਮਾਰਚ 2018 ਨੂੰ ਨੋਬਲ ਇਨਾਮ ਕਮੇਟੀ ਨੇ ਆਈਨਸਟਾਈਨ ਦੇ ਹਾਈ ਸਕੂਲ ਦਾ ਰਿਪੋਰਟ ਕਾਰਡ ਜਨਤਕ ਕਰਦਿਆਂ ਕਿਹਾ "ਇੱਕ ਵਿਆਪਕ ਮਿੱਥ ਦੇ ਉਲਟ, ਅਲਬਰਟ ਆਈਨਸਟਾਈਨ ਹਾਈ ਸਕੂਲ ਵਿੱਚ ਗਣਿਤ ਵਿੱਚ ਚੰਗਾ ਸੀ। ਇਹ ਸਰਟੀਫ਼ੀਕੇਟ ਆਈਨਸਟਾਈਨ ਨੂੰ 17 ਸਾਲ ਦੀ ਉਮਰ ਵਿੱਚ ਜਾਰੀ ਕੀਤਾ ਗਿਆ ਸੀ। ਅੰਕਾਂ ਵਿੱਚ, ਛੇ ਸਭ ਤੋਂ ਵੱਧ ਅਤੇ 1 ਸਭ ਤੋਂ ਘੱਟ ਹਨ। ਇਹ ਫ਼ੋਟੋ ਉਸੇ ਦਿਨ ਲਈ ਗਈ ਸੀ ਜਦੋਂ ਉਸਨੇ 1896 ਵਿੱਚ ਆਪਣੇ ਅੰਕ ਪ੍ਰਾਪਤ ਕੀਤੇ ਸਨ।" ਰਿਪੋਰਟ ਕਾਰਡ ਦੇ ਅਨੁਸਾਰ, ਆਈਨਸਟਾਈਨ ਨੇ ਅਲਜਬਰਾ, ਜਿਓਮੈਟਰੀ, ਵਰਣਾਤਮਕ ਜਿਓਮੈਟਰੀ ਅਤੇ ਭੌਤਿਕ ਵਿਗਿਆਨ ਵਿੱਚ 6 ਵਿੱਚੋਂ 6 ਅੰਕ ਪ੍ਰਾਪਤ ਕੀਤੇ। ਉਸਨੇ ਰਸਾਇਣ ਵਿਗਿਆਨ ਵਿੱਚ ਵੀ 5 ਅੰਕ ਹਾਸਿਲ ਕੀਤੇ। ਅਸਲ ਵਿੱਚ ਉਸਨੇ ਇਤਿਹਾਸ ਵਿੱਚ ਵੀ 6 ਅੰਕ ਹਾਸਿਲ ਕੀਤੇ।

**ਮਿੱਥ 6: ਪੁਲਾੜ ਯਾਤਰੀ ਧਰਤੀ ਦੀ ਗੁਰੂਤਾ ਖਿੱਚ ਤੋਂ ਬਾਹਰ ਚਲੇ ਜਾਂਦੇ ਹਨ ਜਿਸ ਕਰਕੇ ਉਨ੍ਹਾਂ ਨੂੰ ਭਾਰ ਮਹਿਸੂਸ ਨਹੀਂ ਹੁੰਦਾ।**

**ਸੱਚਾਈ**: ਇਹ ਗੱਲ ਅੰਤਰ-ਰਾਸ਼ਟਰੀ ਪੁਲਾੜ ਸਟੇਸ਼ਨ ਵਿਚਲੇ ਪੁਲਾੜ ਯਾਤਰੀਆਂ ਨੂੰ ਹਵਾ ਵਿੱਚ ਤੈਰਦੇ ਦੇਖ ਕੇ ਸੱਚੀ ਹੀ ਲਗਦੀ ਹੈ, ਪਰ ਇਸ ਗੱਲ ਵਿੱਚ ਕੋਈ ਸੱਚਾਈ ਨਹੀਂ ਹੈ। ਜੇਕਰ ਇਹ ਗੱਲ ਸੱਚ ਹੁੰਦੀ ਤਾਂ ਚੰਨ ਸਾਡੀ ਧਰਤੀ ਦੇ ਦੁਆਲੇ ਨਾ ਘੁੰਮ ਰਿਹਾ ਹੁੰਦਾ। ਗੁਰੂਤਾ ਬਲ ਇੱਕ ਕਮਜ਼ੋਰ ਬਲ ਚਾਹੇ ਹੈ ਪਰ ਇਹ ਬਹੁਤ ਦੂਰੀ ਤੱਕ ਕੰਮ ਕਰਦਾ ਹੈ. ਅੰਤਰਰਾਸ਼ਟਰੀ ਪੁਲਾੜ ਸਟੇਸ਼ਨ 'ਤੇ ਇਸਦੀ ਤੀਬਰਤਾ ਧਰਤੀ ਦੀ ਸਤ੍ਹਾ ਉਪਰਲੀ ਤੀਬਰਤਾ ਤੋਂ ਸਿਰਫ਼ 13 ਕੁ ਫ਼ੀਸਦੀ ਘੱਟ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇ ਉੱਥੇ ਗੁਰੂਤਾ ਬਲ ਹੈ ਤਾਂ ਪੁਲਾੜ ਯਾਤਰੀ ਹਵਾ ਵਿੱਚ ਤੈਰਦੇ ਕਿਉਂ ਨੇ? ਇਸਦਾ ਕਾਰਣ ਹੈ ਕਿ ਉਹ ਲਗਾਤਾਰ ਧਰਤੀ ਵੱਲ ਡਿੱਗ ਰਹੇ ਨੇ ਪਰ ਨਾਲ ਹੀ ਉਨ੍ਹਾਂ ਦੀ ਅੱਗੇ ਵੱਲ ਨੂੰ ਗਤੀ ਇੰਨੀ ਤੇਜ਼ ਹੈ ਕਿ ਉਹ ਧਰਤੀ 'ਤੇ ਡਿੱਗਣ ਦੀ ਬਜਾਏ ਇਸਦੇ ਚੱਕਰ ਲਾਉਣ ਲਗਦੇ ਨੇ। ਇਸ ਨੂੰ ਇੱਕ ਉਦਾਹਰਨ ਲੈ ਕੇ ਸਮਝਾਂਗੇ, ਜੇ ਤੁਸੀਂ ਇੱਕ ਉੱਚੀ ਥਾਂ 'ਤੇ ਖੜ੍ਹੇ ਹੋ ਕੇ ਪੱਥਰ ਧਰਤੀ ਦੇ ਸਮਾਨਅੰਤਰ ਸੁੱਟਦੇ ਹੋ ਤਾਂ ਉਹ ਕੁੱਝ ਦੂਰ ਜਾ ਕੇ ਡਿੱਗ ਜਾਵੇਗਾ। ਜੇ ਤੁਸੀਂ ਹੋਰ ਜ਼ੋਰ ਨਾਲ ਸੁੱਟੋਂਗੇ ਤਾਂ ਉਹ ਹੋਰ ਦੂਰ ਜਾ ਕੇ ਡਿੱਗੇਗਾ। ਜਿਵੇਂ-ਜਿਵੇਂ ਤੁਸੀਂ ਜ਼ੋਰ ਵਧਾਉਂਦੇ ਜਾਓਗੇ, ਪੱਥਰ ਦੀ ਦੂਰੀ ਵਧਦੀ ਜਾਏਗੀ। ਜੇ ਤੁਸੀਂ ਏਨਾ ਜ਼ੋਰ ਲਾ ਪਾਏ ਕਿ ਉਹ ਧਰਤੀ ਤੋਂ ਪਾਰ ਹੀ ਚਲਾ ਜਾਵੇ ਤਾਂ ਉਹ ਡਿੱਗਣ ਦੀ ਬਜਾਏ ਧਰਤੀ ਦੇ ਚੱਕਰ ਲਾਉਣ ਲੱਗ ਪਏਗਾ, ਮਤਲਬ ਕਿ ਲਗਾਤਾਰ ਡਿੱਗਦਾ ਰਹੇਗਾ ਪਰ ਥੱਲੇ ਨਹੀਂ ਆਏਗਾ। ਇਹੋ ਕੰਮ ਰਾਕੇਟ ਕਰਦੇ ਨੇ। ਉਹ ਪੁਲਾੜ ਯਾਤਰੀਆਂ ਨੂੰ ਨਿਸ਼ਚਿਤ ਪੰਧ 'ਤੇ ਏਨੀ ਕੁ ਗਤੀ ਨਾਲ ਛੱਡਦੇ ਨੇ ਕਿ ਉਹ ਧਰਤੀ ਦੇ ਚੱਕਰ ਲਗਾਉਣ ਲਗਦੇ ਨੇ। ਲਗਾਤਾਰ ਡਿੱਗਦੇ ਰਹਿਣ ਕਰਕੇ ਉਨ੍ਹਾਂ ਨੂੰ ਗੁਰੂਤਾ ਦਾ ਅਹਿਸਾਸ ਨਹੀਂ ਹੁੰਦਾ।

**ਮਿੱਥ 7: ਰਾਤ ਦੇ ਅਸਮਾਨ ਵਿੱਚ ਧਰੂ ਤਾਰਾ ਸਭ ਤੋਂ ਚਮਕੀਲਾ ਤਾਰਾ ਹੈ।**

**ਸੱਚਾਈ**: ਇਹ ਸੱਚਾਈ ਦੇ ਨੇੜੇ ਤੇੜੇ ਵੀ ਨਹੀਂ ਹੈ। ਸਭ ਤੋਂ ਚਮਕੀਲੇ ਦੀ ਗੱਲ ਤਾਂ ਛੱਡੋ, ਇਹ 10 ਸਭ ਤੋਂ ਚਮਕੀਲੇ ਤਾਰਿਆਂ ਵਿੱਚੋਂ ਵੀ ਨਹੀਂ ਹੈ। 20 ਵਿੱਚੋਂ ਵੀ ਨਹੀਂ ਹੈ। 30 ਵਿੱਚੋਂ ਵੀ ਨਹੀਂ ਤੇ 40 ਵਿੱਚੋਂ ਵੀ ਨਹੀਂ। ਇਹ 50 ਸਭ ਤੋਂ ਚਮਕੀਲੇ ਤਾਰਿਆਂ ਵਿੱਚ ਆਪਣੀ ਥਾਂ ਬਣਾ ਸਕਿਆ ਹੈ ਅਤੇ ਅਠਤਾਲੀਵੇਂ ਨੰਬਰ 'ਤੇ ਆਉਂਦਾ ਹੈ। ਏਥੋਂ ਤੱਕ ਕਿ ਇਸਦੀ ਨੇੜਲੀ ਖਿੱਤੀ ਸਪਤ ਰਿਸ਼ੀ ਜਾਂ ਮੰਜੀ ਦੇ ਸਾਰੇ ਤਾਰੇ ਧਰੂ ਤਾਰੇ ਤੋਂ ਵੱਧ ਚਮਕੀਲੇ ਹਨ।

**ਮਿੱਥ 8: ਹਨੇਰੀ ਰਾਤ ਵਿੱਚ ਅਸੀਂ ਲੱਖਾਂ ਤਾਰੇ ਦੇਖ ਸਕਦੇ ਹਾਂ।**

**ਸੱਚਾਈ**: ਜਦ ਤੱਕ ਤੁਹਾਡੀਆਂ ਅੱਖਾਂ ਦੂਰਬੀਨ ਦੇ ਲੈਂਜ਼ ਜਿੱਡੀਆਂ ਵੱਡੀਆਂ ਨਹੀਂ ਹੋ ਜਾਂਦੀਆਂ, ਚਾਹੇ ਜੋ ਮਰਜ਼ੀ ਹੋਵੇ, ਤੁਸੀਂ 5 ਕੁ ਹਜ਼ਾਰ ਤੋਂ ਵੱਧ ਤਾਰੇ ਨਹੀਂ ਦੇਖ ਸਕਦੇ। ਏਨੇ ਤਾਰੇ ਦੇਖਣ ਲਈ ਵੀ ਤੁਹਾਨੂੰ ਸ਼ਹਿਰ ਦੀਆਂ ਰਾਤ ਦੀਆਂ ਰੌਸ਼ਨੀਆਂ ਤੋਂ ਦੂਰ ਕਿਸੇ ਜਗ੍ਹਾ 'ਤੇ ਜਾ ਕੇ ਮੱਸਿਆ ਦੀ ਸਾਫ ਰਾਤ ਦਾ ਇੰਤਜ਼ਾਰ ਕਰਨਾ ਪਵੇਗਾ। ਜੇ ਉਸ ਦਿਨ ਪੂਰਨਮਾਸ਼ੀ ਹੋਈ ਤਾਂ ਕੁੱਝ ਸੌ ਤਾਰੇ ਹੀ ਦੇਖ ਸਕੋਗੇ। ਯਕੀਨ ਨਹੀਂ ਆਉਂਦਾ? ਗਿਣ ਕੇ ਦੇਖ ਲਓ **ਬਾਕੀ ਪੰਨਾ 33 'ਤੇ ...**



# ਬਾਲ ਪੰਨਾ



-ਬੂਟਾ ਸਿੰਘ ਵਾਕਫ਼

## ਸੰਸਾਰ ਦੀ ਸਭ ਤੋਂ ਲੰਬੀ : ਨੀਲ ਨਦੀ

ਨੀਲ ਨਦੀ ਨੂੰ ਮਿਸਰ ਘਾਟੀ ਸਭਿਅਤਾ ਦੀ ਜਨਮਦਾਤੀ ਮੰਨਿਆ ਗਿਆ ਹੈ। ਇਸ ਲਈ ਮਿਸਰ ਨੂੰ ਨੀਲ ਨਦੀ ਦਾ ਤੋਹਫ਼ਾ ਕਿਹਾ ਜਾਂਦਾ ਹੈ। ਇਹ ਨਦੀ ਦੁਨੀਆਂ ਦੀ ਸਭ ਤੋਂ ਲੰਬੀ ਨਦੀ ਹੈ। ਇਸ ਨਦੀ ਦੀ ਲੰਬਾਈ 6650 ਕਿਲੋਮੀਟਰ ਹੈ। ਮਿਸਰ ਤੇ ਸੁਡਾਨ ਵਿੱਚ ਇਸ ਨਦੀ ਦੇ ਅਨੇਕਾਂ ਨਾਂਅ ਪ੍ਰਚਲਿਤ ਹਨ। ਇਸ ਨੂੰ ਅਲ ਨੀਲ, ਅਲ ਬਹਾਰ, ਬਹਾਰ ਅਲ ਨੀਲ, ਨਾਹਰ ਅਲ ਨੀਲ ਆਦਿ ਨਾਂਵਾਂ ਨਾਲ ਜਾਣਿਆ ਜਾਂਦਾ ਹੈ। ਅਰਬੀ ਭਾਸ਼ਾ ਵਿਚ ਇਸ ਨੂੰ 'ਬਹਿਰ ਅਲ ਨੀਲ' ਦਾ ਨਾਂ ਦਿੱਤਾ ਗਿਆ ਹੈ। ਗਰਮੀ ਦੀ ਰੁੱਤੇ ਇਸ ਨਦੀ ਵਿੱਚ ਭਰਵੇਂ ਹੜ੍ਹ ਆਉਂਦੇ ਸਨ ਜਿਹੜੇ ਕਿ ਪੁਰਾਤਨ ਮਿਸਰੀਆਂ ਲਈ ਹਮੇਸ਼ਾਂ ਅਣਸੁਲਝਿਆ ਸਵਾਲ ਬਣ ਕੇ ਉੱਭਰਦਾ ਸੀ। ਹੜ੍ਹਾਂ ਸਮੇਂ ਇਹ ਨਦੀ ਆਪਣੇ ਨਾਲ ਜਿਹੜਾ ਮਲਬਾ, ਤਲਛਟ ਤੇ ਗਾਰਾ-ਮਿੱਟੀ ਆਦਿ ਵਹਾ ਕੇ ਲੈ ਆਉਂਦੀ ਸੀ, ਉਹ ਪਦਾਰਥ ਦਾ ਕਾਲੇ ਰੰਗ ਦਾ ਹੁੰਦਾ ਸੀ। ਸ਼ਾਇਦ ਇਸੇ ਕਰਕੇ ਪ੍ਰਾਚੀਨ ਮਿਸਰੀ ਇਸ ਨਦੀ ਨੂੰ 'ਅਰ' ਜਾਂ 'ਔਰ' ਦਾ ਨਾਂਅ ਦਿੰਦੇ ਸਨ ਜਿਸ ਤੋਂ ਭਾਵ 'ਕਾਲਾ' ਸੀ।



**ਨੀਲ ਦੇ ਰਸਤੇ ਦੀ ਖੋਜ** : ਨੀਲ ਨਦੀ ਕਰੀਬ 30 ਮਿਲੀਅਨ ਸਾਲ ਪਹਿਲਾਂ ਇੱਕ ਛੋਟੀ ਨਦੀ ਵਾਂਗ ਵਹਿੰਦੀ ਸੀ। ਪੁਰਾਤਨ ਮਿਸਰੀ ਸ਼ਾਇਦ ਸੁਡਾਨ ਤੱਕ ਹੀ ਨੀਲ ਨਦੀ ਬਾਰੇ ਜਾਣੂ ਸਨ। ਉਹ ਨਦੀ ਦੇ ਮੁੱਖ ਸਰੋਤ ਤੋਂ ਅਣਜਾਣ ਸਨ। ਇਤਿਹਾਸਕਾਰ ਹੈਰੋਡੋਟਸ ਨੇ 457 ਈਸਵੀ ਪੂਰਵ ਮਿਸਰ ਦੀ ਯਾਤਰਾ ਕਰਦਿਆਂ ਨੀਲ ਨਦੀ ਦੇ ਨਾਲ ਨਾਲ ਅਸਵਾਨ ਖੇਤਰ ਤੱਕ ਸਫ਼ਰ ਕੀਤਾ। ਦੂਸਰੀ ਸਦੀ ਪੂਰਵ ਦੇ ਲਾਗੇ ਯੂਨਾਨੀ ਵਿਗਿਆਨ ਲੇਖਕ ਏਰਾਟੋਸਥੀਨਜ (Eratosthenes) ਨੇ ਨੀਲ ਨਦੀ ਦੇ ਰਸਤੇ ਦਾ ਨਕਸ਼ਾ ਤਿਆਰ ਕਰ ਲਿਆ ਸੀ। 17ਵੀਂ ਸਦੀ ਤੱਕ ਅਨੇਕਾਂ ਖੋਜੀਆਂ ਨੇ ਨਦੀ ਦੇ ਸਹੀ ਰਸਤੇ ਦੀ ਤਲਾਸ਼ ਕੀਤੀ। ਇਸ ਤੋਂ ਬਾਅਦ ਵੀ ਇਹ ਯਤਨ ਜਾਰੀ ਰਹੇ। ਅੱਜ ਨੀਲ ਨਦੀ ਪੂਰਬੀ ਅਫ਼ਰੀਕਾ ਦੀ ਧਰਤੀ ਤੇ ਦੱਖਣ ਤੋਂ ਉੱਤਰ ਦਿਸ਼ਾ ਵੱਲ ਵਹਿੰਦੀ ਹੈ। ਇਹ ਨਦੀ ਅਜੋਕੇ ਯੁਗਾਂਡਾ, ਤਨਜ਼ਾਨੀਆ ਅਤੇ ਕੀਨੀਆ ਦੇ ਸਾਂਝੇ ਖੇਤਰ ਵਿੱਚ ਸਥਿਤ ਵਿਕਟੋਰੀਆ ਝੀਲ ਤੋਂ ਸ਼ੁਰੂ ਹੁੰਦੀ ਹੈ ਅਤੇ ਕਰੀਬ 6650 ਕਿਲੋਮੀਟਰ ਦਾ ਲੰਬਾ ਸਫ਼ਰ ਤਹਿ ਕਰਕੇ ਭੂ ਮੱਧ ਸਾਗਰ ਵਿਚ ਜਾ ਡਿਗਦੀ ਹੈ। ਇਹ ਨਦੀ ਮਿਸਰ ਤੋਂ ਇਲਾਵਾ 10 ਹੋਰ ਅਫ਼ਰੀਕੀ ਦੇਸ਼ਾਂ ਜਿਵੇਂ ਕਿ ਬੁਰੁੰਡੀ, ਤਨਜ਼ਾਨੀਆ, ਰਵਾਂਡਾ, ਕਾਂਗੋ ਲੋਕਤੰਤਰੀ ਗਣਰਾਜ, ਕੀਨੀਆ, ਯੁਗਾਂਡਾ, ਸੂਡਾਨ, ਇਥੋਪੀਆ, ਅਤੇ ਦੱਖਣੀ ਸੂਡਾਨ ਦੀ ਸਰਹੱਦ ਵਿਚੋਂ ਵੀ ਲੰਘਦੀ ਹੈ। ਵਾਈਟ ਨੀਲ, ਬਲਿਊ ਨੀਲ ਅਤੇ ਐਟਬਾਰਾ ਇਸ ਦੀ ਤਿੰਨ ਸ਼ਾਖਾਵਾਂ ਹਨ। ਵਾਈਟ ਨਦੀ ਦਾ ਪਾਣੀ ਮੁੱਖ ਤੌਰ 'ਤੇ ਵਿਕਟੋਰੀਆ ਝੀਲ ਅਤੇ ਐਲਬਰਟ ਝੀਲ ਤੋਂ ਵਗਦਾ ਹੈ। ਬਲਿਊ ਨੀਲ ਹਰ ਸਾਲ ਹੜ੍ਹ ਲਿਆਉਣ ਲਈ ਜ਼ਿੰਮੇਵਾਰ ਹੈ। ਐਟਬਾਰਾ ਨਦੀ ਦਾ ਪ੍ਰਭਾਵ ਘੱਟ ਹੀ ਹੁੰਦਾ ਹੈ ਕਿਉਂਕਿ ਇਹ ਕਦੇ ਕਦਾਈਂ ਹੀ ਵਗਦੀ ਹੈ।



**ਮਿੱਟੀ ਅਤੇ ਖੇਤੀਬਾੜੀ** : ਕਾਇਰੋ ਅਤੇ ਮੈਡੀਟੇਰੀਅਨ ਸਾਗਰ ਦੇ ਵਿਚਕਾਰ ਸਥਿਤ ਨੀਲ ਨਦੀ ਦੇ ਡੈਲਟੇ ਦੀ ਮਿੱਟੀ ਉਪਜਾਊ ਤੇ ਫ਼ਸਲਾਂ ਲਈ ਲਾਹੇਵੰਦ ਹੈ। ਇੱਥੇ ਹਰ ਸਾਲ ਹੜ੍ਹਾਂ ਉਪਰੰਤ ਮਿੱਟੀ ਦੀਆਂ ਨਵੀਆਂ ਪਰਤਾਂ ਜਮਾਂ ਹੁੰਦੀਆਂ ਰਹਿੰਦੀਆਂ ਸਨ। ਇਸੇ ਤਰ੍ਹਾਂ ਨਦੀ ਦੇ ਕਿਨਾਰਿਆਂ ਲਾਗਲੇ ਖੇਤਰਾਂ ਵਿੱਚ ਵੀ ਹੜ੍ਹਾਂ ਉਪਰੰਤ ਜਮਾਂ ਹੋਣ ਵਾਲੀ ਮਿੱਟੀ ਕਾਫ਼ੀ ਉਪਜਾਊ ਹੁੰਦੀ ਸੀ। ਹਜ਼ਾਰਾਂ ਸਾਲਾਂ ਤੋਂ ਮਿਸਰ ਦੇ ਲੋਕਾਂ ਦੁਆਰਾ ਬਹੁਤੀਆਂ ਖਾਧ ਫ਼ਸਲਾਂ ਨੀਲ ਦੇ ਡੈਲਟਾ ਖੇਤਰ ਵਿੱਚ ਉਗਾਈਆਂ ਜਾਂਦੀਆਂ ਰਹੀਆਂ ਹਨ। ਇਸੇ ਖੇਤਰ ਵਿੱਚ ਮਿਸਰ ਦੇ ਲੋਕ ਆਪਣੀ ਆਬਾਦੀ ਲਈ ਲੋੜੀਂਦਾ ਭੋਜਨ ਪੈਦਾ ਕਰਨ ਲਈ ਬਿਜਾਈ ਦਾ ਖੇਤਰ ਵਧਾਉਣ ਦੇ ਮਕਸਦ



ਨਾਲ ਸਿੰਚਾਈ ਦੀਆਂ ਆਧੁਨਿਕ ਤਕਨੀਕਾਂ ਦੀ ਵਰਤੋਂ ਕਰਦੇ ਰਹੇ ਸਨ। ਉਹ ਡੈਲਟਾ ਖੇਤਰ ਵਿਚ ਬੀਨਜ਼, ਕਪਾਹ, ਕਣਕ ਅਤੇ ਸਣ ਆਦਿ ਵਰਗੀਆਂ ਮਹੱਤਵਪੂਰਨ ਫ਼ਸਲਾਂ ਬੀਜਦੇ ਸਨ ਜਿਨ੍ਹਾਂ ਨੂੰ ਕਟਾਈ ਉਪਰੰਤ ਲੰਬੇ ਸਮੇਂ ਤੱਕ ਸੰਭਾਲ ਕੇ ਰੱਖਿਆ ਜਾ ਸਕਦਾ ਸੀ। ਉਹ ਇਨ੍ਹਾਂ ਫ਼ਸਲਾਂ ਦੀ ਵਰਤੋਂ ਵਪਾਰਕ ਪੱਖ ਤੋਂ ਵੀ ਕਰਦੇ ਸਨ। ਇਹ ਖੇਤਰ ਪਪਾਇਰਸ (Papyrus) ਨਾਂਅ ਦੇ ਘਾਹ ਵਾਲੇ ਪੌਦੇ ਦੇ ਵਾਧੇ ਲਈ ਬੇਹੱਦ ਅਨੁਕੂਲ ਖੇਤਰ ਸੀ। ਪ੍ਰਾਚਨੀ ਮਿਸਰੀ ਲੋਕ ਪਪਾਇਰਸ ਦੀ ਵਰਤੋਂ ਕੱਪੜਾ, ਬਕਸੇ, ਅਤੇ ਰੱਸੀ ਤਿਆਰ ਕਰਨ ਲਈ ਕਰਦੇ ਸਨ। ਪਰ ਹੁਣ ਤੱਕ ਇਸ ਪੌਦੇ ਦੀ ਸਭ ਤੋਂ ਵੱਧ ਵਰਤੋਂ ਕਾਗਜ਼ ਬਣਾਉਣ ਲਈ ਕੀਤੀ ਗਈ ਹੈ।

**ਵਪਾਰ** : ਇਸ ਨਦੀ ਦੇ ਕੁਦਰਤੀ ਸਰੋਤ ਨੂੰ ਮਿਸਰੀ ਲੋਕ ਆਪਣੇ ਲਈ ਅਤੇ ਹੋਰਨਾਂ ਨਾਲ ਵਪਾਰ ਕਰਨ ਦੇ ਮਕਸਦ ਲਈ ਵੀ ਵਰਤਦੇ ਸਨ। ਇਸ ਤੋਂ ਇਲਾਵਾ ਉਹ ਲੋਕ ਇਸ ਨਦੀ ਦੇ ਪਾਣੀ ਨੂੰ ਇਸ਼ਨਾਨ ਕਰਨ, ਮੱਛੀ ਫੜ੍ਹਣ, ਮਨੋਰੰਜਨ ਕਰਨ ਅਤੇ ਆਵਾਜਾਈ ਲਈ ਵਰਤੋਂ ਕਰਨ ਤੋਂ ਇਲਾਵਾ ਇਸ ਦੇ ਪਾਣੀ ਨੂੰ ਪੀਣ ਲਈ ਵੀ ਵਰਤਦੇ ਸਨ। ਪ੍ਰਾਚੀਨ ਮਿਸਰ ਨੂੰ ਜਰਖ਼ੇਜ਼ ਮਿੱਟੀ ਦੇਣ ਤੋਂ ਇਲਾਵਾ ਉਸਾਰੀ ਪ੍ਰਾਜੈਕਟਾਂ ਲਈ ਢੋਆ ਢੁਆਈ ਦਾ ਸਾਧਨ ਵੀ ਮੁਹੱਈਆ ਕਰਵਾਇਆ। ਇਸ ਦੇ ਮਹੱਤਵਪੂਰਨ ਪਾਣੀਆਂ ਨੇ ਖ਼ੁਸ਼ਕ ਮਾਰੂਥਲ ਦੇ ਐਨ ਵਿਚਕਾਰ ਇੱਕ ਮਹਾਨ ਸਭਿਅਤਾ ਨੂੰ ਪੈਦਾ ਹੋਣ ਦੇ ਯੋਗ ਬਣਾਇਆ।



**ਨਦੀ ਦੇ ਪ੍ਰਭਾਵ** : ਜਿਹੜੇ ਲੋਕ ਪੁਰਾਤਨ ਸਮੇਂ ਤੋਂ ਹੀ ਨੀਲ ਨਦੀ ਦੇ ਕਿਨਾਰਿਆਂ ਤੇ ਵਸੇ ਹੋਏ ਸਨ, ਉਨ੍ਹਾਂ ਨੂੰ ਹਰ ਸਾਲ ਹੜ੍ਹਾਂ ਨਾਲ ਸਿੱਝਣਾ ਪੈਂਦਾ ਸੀ। ਇਸ ਮਕਸਦ ਦੀ ਪੂਰਤੀ ਲਈ ਉਨ੍ਹਾਂ ਨੇ ਕਿਸ਼ਤੀਆਂ, ਬੇੜੇ ਬਣਾਉਣ ਤੱਕ ਨਵੇਂ ਹੁਨਰਾਂ ਨੂੰ ਵਿਕਸਿਤ ਵੀ ਕੀਤਾ। ਹੜ੍ਹਾਂ ਤੋਂ ਫ਼ਸਲਾਂ ਨੂੰ ਬਚਾਉਣ ਲਈ ਹੰਭਲਾ ਮਾਰਨ ਦੇ ਯੋਗ ਵੀ ਬਣਾਇਆ। ਨੀਲ ਨਦੀ ਨੇ ਪਿਰਾਮਿਡ ਨਿਰਮਾਣ ਵਿਚ ਆਪਣੀ ਅਹਿਮ ਭੂਮਿਕਾ ਨਿਭਾਈ ਜਿਸ ਸਦਕਾ ਮਿਸਰੀਆਂ ਦੀ ਸੰਸਾਰ ਵਿਚ ਵੱਖਰੀ ਪਹਿਚਾਣ ਬਣੀ। ਇਸ ਵਿਸ਼ਾਲ ਨਦੀ ਨੇ ਮਿਸਰੀ ਲੋਕਾਂ ਦੇ ਨਜ਼ਰੀਏ ਤੇ ਗਹਿਰਾ ਪ੍ਰਭਾਵ ਪਾਇਆ। ਇਸੇ ਪ੍ਰਭਾਵ ਵਿਚੋਂ ਹੀ ਉਨ੍ਹਾਂ ਨੇ ਆਪਣੇ ਧਾਰਮਿਕ, ਸਮਾਜਿਕ, ਆਰਥਿਕ ਤੇ ਸਭਿਆਚਾਰ ਪੱਖ ਨੂੰ ਵੱਖਰਾ ਆਕਾਰ ਦਿੱਤਾ।



**ਪਿਰਾਮਿਡ ਨਿਰਮਾਣ ਵਿਚ ਸਹਾਇਕ** : ਮਿਸਰ ਦੀ ਨੀਲ ਨਦੀ ਨੇ ਪਿਰਾਮਿਡ ਨਿਰਮਾਣ ਵਿਚ ਆਪਣਾ ਮਹੱਤਵਪੂਰਨ ਰੋਲ ਨਿਭਾਇਆ। ਪਿਰਾਮਿਡਾਂ ਦੇ ਲਈ ਲੋੜੀਂਦੇ ਸਮਾਨ ਵਿਚੋਂ ਬਹੁਤੇ ਸਮਾਨ ਦੀ ਢੋਆ ਢੁਆਈ ਨੀਲ ਦੇ ਪਾਣੀਆਂ ਰਾਹੀਂ ਹੀ ਕੀਤੀ ਜਾਂਦੀ ਸੀ। ਮਿਸਰੀਆਂ ਨੇ ਨੀਲ ਨਦੀ ਦੇ ਨਾਲ ਨਾਲ ਇੱਕ ਨਹਿਰੀ ਪ੍ਰਣਾਲੀ ਵਿਕਸਿਤ ਕੀਤੀ। ਚੂਨੇ ਪੱਥਰਾਂ ਦੇ ਵੱਡੇ ਤੇ ਭਾਰੇ ਬਲਾਕਾਂ ਨੂੰ ਲੱਕੜ ਦੀਆਂ ਵੱਡੀਆਂ ਕਿਸ਼ਤੀਆਂ ਰਾਹੀਂ ਨਦੀ ਤੋਂ ਨਹਿਰਾਂ ਰਾਹੀਂ ਪਿਰਾਮਿਡ ਦੇ ਨਿਰਮਾਣ ਸਥਾਨ ਤੱਕ ਢੋਇਆ ਜਾਂਦਾ ਸੀ। ਨਹਿਰਾਂ ਦਾ ਪਾਣੀ ਪਿਰਾਮਿਡ ਨਿਰਮਾਣ ਕਾਰਜ ਵਿਚ ਲੱਗੇ ਕਾਰੀਗਰਾਂ ਤੇ ਕਾਮਿਆਂ, ਹੋਰਨਾਂ ਲੋਕਾਂ ਤੇ ਪਸ਼ੂਆਂ, ਜਾਨਵਰਾਂ ਆਦਿ ਦੇ ਜੀਵਨ ਦਾ ਆਧਾਰ ਵੀ ਬਣਦਾ ਸੀ।



**ਨੀਲੋ ਮੀਟਰ** : ਨਦੀ ਵਿਚ ਹਰ ਸਾਲ ਆਉਣ ਵਾਲੇ ਹੜ੍ਹਾਂ ਤੋਂ ਸੁਚੇਤ ਰਹਿਣ ਲਈ ਅਤੇ ਨਦੀ ਵਿਚ ਪਾਣੀ ਦੀ ਮਾਤਾਰਾ ਦੀ ਮਿਣਤੀ ਕਰਨ ਲਈ ਮਿਸਰੀ ਕਾਰੀਗਰਾਂ ਨੇ ਨੀਲੋਮੀਟਰ (Nilometer) ਨਾਂਅ ਦੇ ਪੱਥਰਾਂ ਦੇ ਸਤੰਭ ਵੀ ਤਿਆਰ ਕੀਤੇ। ਇਹ ਸਤੰਭ ਨਦੀ ਵਿਚ ਪਾਣੀ ਦੇ ਵਹਿ ਰਹੇ ਪੱਧਰ ਨੂੰ ਦਰਸਾਉਂਦੇ ਸਨ।



**ਵਰਤਮਾਨ ਸਥਿਤੀ** : ਅੱਜ ਨੀਲ ਨਦੀ ਇੱਕ ਮਹੱਤਵਪੂਰਨ ਵਪਾਰਕ ਰਸਤੇ ਵਜੋਂ ਉੱਭਰ ਕੇ ਸਾਹਮਣੇ ਆਈ ਹੈ ਜਿਹੜੀ ਅਫ਼ਰੀਕਾ ਨੂੰ ਯੂਰਪ ਅਤੇ ਉਸ ਦੇ ਆਸਪਾਸ ਦੇ ਬਾਜ਼ਾਰਾਂ ਨੂੰ ਆਪਸ ਵਿਚ ਜੋੜਣ ਦਾ ਕਾਰਜ ਬਾਖੂਬੀ ਅਦਾ ਕਰ ਰਹੀ ਹੈ। ਅੱਜ ਇਸ ਨਦੀ ਦੇ ਹੜ੍ਹਾਂ ਤੇ ਕਾਬੂ ਪਾਉਣ ਲਈ ਅਸਵਾਨ ਡੈਮ ਬਣਾਇਆ ਹੋਇਆ ਹੈ। ਇਸ ਡੈਮ ਦਾ ਨਿਰਮਾਣ 1899 ਤੋਂ 1902 ਦੇ ਦਰਮਿਆਨ ਕਰਵਾਇਆ ਗਿਆ ਹੈ। ਇਸ ਉਪਰੰਤ ਇੱਕ ਹੋਰ ਡੈਮ ਜਿਸ ਨੂੰ ਅਸਵਾਨ ਹਾਈ ਡੈਮ ਦਾ ਨਾਂਅ ਦਿੱਤਾ ਗਿਆ ਹੈ, ਦਾ ਨਿਰਮਾਣ ਵੀ ਕੀਤਾ ਗਿਆ ਹੈ। ਇਸ ਡੈਮ ਦੀ ਸਮਰੱਥਾ ਪਹਿਲੇ ਡੈਮ ਤੋਂ ਵਧੇਰੇ ਹੈ। ਇਹ ਡੈਮ ਕਾਇਰੋ ਤੋਂ ਕਰੀਬ 600 ਮੀਲ ਉੱਪਰ ਵੱਲ ਅਤੇ ਪੁਰਾਣੇ ਅਸਵਾਨ ਡੈਮ ਤੋਂ ਕਰੀਬ 4 ਮੀਲ ਉਚਾਈ ਤੇ ਹੈ ਜਿੱਥੇ ਕਿ ਨਦੀ ਦੀ ਚੌੜਾਈ 1800 ਫੁੱਟ ਦੇ ਕਰੀਬ ਹੈ। ਡੈਮ ਦੀ ਵਰਤੋਂ ਹੜ੍ਹਾਂ ਦੀ ਰੋਕਥਾਮ ਤੇ ਪਣ ਬਿਜਲੀ ਉਤਪਾਦਨ ਲਈ ਕੀਤੀ ਜਾਂਦੀ ਹੈ।



# ਵਿਗਿਆਨ ਦੀ ਪੋਲੀਓ ਨਾਲ ਜੰਗ

**ਰਾਜਪਾਲ ਸਿੰਘ**



ਪੋਲੀਓ ਪੂਰਵ-ਇਤਿਹਾਸਕ ਕਾਲ ਤੋਂ ਚੱਲੀ ਆਉਂਦੀ ਬਿਮਾਰੀ ਹੈ। ਪੁਰਾਤਨ ਮਿਸਰੀ ਸਭਿਅਤਾ ਦੇ ਚਿੱਤਰਾਂ ਵਿੱਚ ਵਿੰਗੀਆਂ ਅਤੇ ਮਾਰੀਆਂ ਲੱਤਾਂ ਵਾਲੇ ਬੱਚੇ ਸੋਟੀਆਂ ਦੇ ਸਹਾਰੇ ਚਲਦੇ ਦਿਖਾਏ ਗਏ ਹਨ। ਕੁੱਝ ਸਾਲ ਪਹਿਲਾਂ ਤੱਕ, ਸਾਡੇ ਸਕੂਲਾਂ ਵਿੱਚ ਵੀ ਚਾਰ-ਪੰਜ ਬੱਚੇ ਫਾਹੁੜੀਆਂ ਜਾਂ ਸੋਟੀ ਦੇ ਸਹਾਰੇ ਚਲਦੇ ਸਕੂਲ ਵਿੱਚ ਆਉਂਦੇ ਆਮ ਵੇਖੇ ਜਾਂਦੇ ਸਨ। ਇਸ ਬਿਮਾਰੀ ਉੱਤੇ ਕਾਬੂ ਪੈ ਜਾਣ ਕਰਕੇ ਇਹ ਕਸਟਮਈ ਦ੍ਰਿਸ਼ ਹੁਣ ਬਹੁਤ ਘੱਟ ਦੇਖਣ ਨੂੰ ਮਿਲਦਾ ਹੈ।

ਇਹ ਛੂਤ ਦੀ ਬਿਮਾਰੀ ਹੈ ਜੋ ਰੋਗੀ ਦੇ ਮਲ ਰਾਹੀਂ ਫੈਲਦੀ ਹੈ। ਜੇ ਸੀਵਰੇਜ ਦਾ ਸਹੀ ਨਿਕਾਸ ਪ੍ਰਬੰਧ ਨਾ ਹੋਵੇ ਤਾਂ ਇਸਦਾ ਵਾਇਰਸ ਮਿੱਟੀ ਵਿੱਚ ਰਲ ਜਾਂਦਾ ਹੈ ਜਿਸ ਤੋਂ ਉਸ ਮਿੱਟੀ ਨਾਲ ਖੇਡਣ ਵਾਲੇ ਬੱਚਿਆਂ ਵਿੱਚ ਚਲਾ ਜਾਂਦਾ ਹੈ। ਵੀਹਵੀਂ ਸਦੀ ਦੇ ਅੱਧ ਤੀਕ ਇਹ ਸਾਰੇ ਸੰਸਾਰ ਵਿੱਚ ਫੈਲੀ ਹੋਈ ਸੀ ਜਿਸ ਨਾਲ ਹਰ ਸਾਲ ਲਗਭਗ 5 ਲੱਖ ਲੋਕ ਅਪਾਹਜ ਹੋ ਜਾਂਦੇ ਜਾਂ ਮੌਤ ਦਾ ਸ਼ਿਕਾਰ ਹੋ ਜਾਂਦੇ। ਪੋਲੀਓ ਹੋ ਜਾਣ ਉੱਤੇ ਇਸਦਾ ਇਲਾਜ ਨਾਂਹ ਬਰਾਬਰ ਹੀ ਹੁੰਦਾ ਹੈ ਸੋ ਇਸ ਨੂੰ ਹੋਣ ਤੋਂ ਰੋਕਣ ਲਈ ਇੱਕ ਵੈਕਸੀਨ ਦੀ ਲੋੜ ਬਹੁਤ ਤੀਬਰਤਾ ਨਾਲ ਮਹਿਸੂਸ ਕੀਤੀ ਜਾ ਰਹੀ ਸੀ। 1949 ਵਿੱਚ ਤਿੰਨ ਵਿਗਿਆਨੀਆਂ ਨੇ ਪੋਲੀਓ ਦੇ ਵਾਇਰਸ ਬਾਰੇ ਮੁਢਲੀ ਖੋਜ ਕੀਤੀ ਜਿਸ ਲਈ ਉਨ੍ਹਾਂ ਨੂੰ 1954 ਵਿੱਚ ਨੋਬਲ ਪ੍ਰਾਇਜ ਵੀ ਦਿੱਤਾ ਗਿਆ।

ਪਰ ਇਸ ਦੀ ਵੈਕਸੀਨ ਤਿਆਰ ਕਰਨ ਵਿੱਚ ਅਸਲ ਸਫਲਤਾ ਅਮਰੀਕੀ ਡਾਕਟਰ ਜੋਨਜ਼ ਸਾਕ (Jonas Salk) ਨੂੰ ਮਿਲੀ ਜਿਸ ਨੇ 1953 ਵਿੱਚ ਪੋਲੀਓ ਦੇ ਮਰੇ ਹੋਏ ਵਾਇਰਸਾਂ ਦਾ ਟੀਕਾ ਖ਼ੁਦ ਆਪਣੇ ਅਤੇ ਆਪਣੇ ਪਰਿਵਾਰ ਦੇ ਲਗਾ ਕੇ ਸਿੱਧ ਕੀਤਾ ਕਿ ਇਹ ਟੀਕਾ ਹਾਨੀਕਾਰਕ ਨਹੀਂ ਹੈ ਅਤੇ ਇਹ ਪੋਲੀਓ ਖਿਲਾਫ਼ ਸਰੀਰ ਵਿੱਚ ਪ੍ਰਤੀਰੋਧਕ ਸ਼ਕਤੀ ਪੈਦਾ ਕਰ ਦਿੰਦਾ ਹੈ। ਅਗਲੇ ਸਾਲ ਅਮਰੀਕਾ, ਕੈਨੇਡਾ ਅਤੇ ਫਿਨਲੈਂਡ ਦੇ 16 ਲੱਖ ਬੱਚਿਆਂ ਦੇ ਇਹ ਵੈਕਸੀਨ ਲਗਾਈ ਗਈ ਜਿਸਦਾ ਰਿਜਲਟ 12 ਅਪ੍ਰੈਲ 1955 ਨੂੰ ਪੇਸ਼ ਕੀਤਾ ਗਿਆ ਅਤੇ ਉਸੇ ਦਿਨ ਇਸ ਨੂੰ ਬਨਾਉਣ ਦਾ ਲਾਈਸੈਂਸ ਦੇ ਦਿੱਤਾ ਗਿਆ। 1957 ਵਿੱਚ, ਭਾਵ ਦੋ ਸਾਲ ਵਿੱਚ ਹੀ, ਇਨ੍ਹਾਂ ਦੇਸ਼ਾਂ ਵਿੱਚ ਪੋਲੀਓ ਦੇ ਸਾਲਾਨਾ ਨਵੇਂ ਮਰੀਜਾਂ ਦੀ ਗਿਣਤੀ 58000 ਤੋਂ ਘਟ ਕੇ 5600 ਰਹਿ ਗਈ ਅਤੇ 1961 ਵਿੱਚ ਕੇਵਲ 161 ਰਹਿ ਗਈ।

ਜੋਨਜ਼ ਸਾਕ ਆਪਣੀ ਇਸ ਖੋਜ ਨੂੰ ਪੇਟੈਂਟ ਕਰਵਾਕੇ ਬਹੁਤ ਪੈਸਾ ਕਮਾ ਸਕਦਾ ਸੀ ਪਰ ਉਸ ਨੇ ਇਸ ਖੋਜ ਨੂੰ ਪੇਟੈਂਟ ਕਰਵਾਉਣ ਅਤੇ ਮੁਨਾਫ਼ਾ ਕਮਾਉਣ ਤੋਂ ਸਪੱਸ਼ਟ ਨਾਂਹ ਕਰ ਦਿੱਤੀ ਅਤੇ ਕਹਿ ਦਿੱਤਾ ਕਿ ਜੋ ਵੀ ਇਹ ਵੈਕਸੀਨ ਬਨਾਉਣੀ ਚਾਹੇ ਉਹ ਬਣਾ ਸਕਦਾ ਹੈ। ਉਸ ਦੇ ਸ਼ਬਦ ਸਨ। "ਕੀ ਤੁਸੀਂ ਸੂਰਜ ਦੀ ਧੁੱਪ ਨੂੰ ਪੇਟੈਂਟ ਕਰਵਾ ਸਕਦੇ ਹੋ?"

ਜਿੱਥੇ ਜੋਨਜ਼ ਸਾਕ ਵਾਲੀ ਵੈਕਸੀਨ ਵਿੱਚ ਪੋਲੀਓ ਦੇ ਮਰੇ ਹੋਏ ਵਾਇਰਸ ਸਨ ਅਤੇ ਇਹ ਟੀਕੇ ਰਾਹੀਂ ਲਗਾਈ

### ਵੈਕਸੀਨ (Vaccine) ਕੀ ਹੈ?

ਜਿੱਥੇ ਰੋਗਾਣੂ-ਨਾਸ਼ਕ ਦਵਾਈਆਂ (Antibiotics) ਬਿਮਾਰੀ ਪੈਦਾ ਕਰਨ ਵਾਲੇ ਸੂਖਮ-ਜੀਵਾਂ ਨੂੰ ਮਾਰਦੀਆਂ ਹਨ, ਉੱਥੇ ਵੈਕਸੀਨ ਸਰੀਰ ਦੀ ਰੋਗ-ਪ੍ਰਤੀਰੋਧਕ ਸ਼ਕਤੀ (immunity) ਨੂੰ ਇਸ ਤਰ੍ਹਾਂ ਮਜਬੂਤ ਕਰਦੀ ਹੈ ਕਿ ਰੋਗਾਣੂਆਂ ਦੇ ਸਰੀਰ ਵਿੱਚ ਦਾਖਲ ਹੁੰਦਿਆਂ ਹੀ ਉਨ੍ਹਾਂ ਦਾ ਖਾਤਮਾ ਹੋ ਜਾਵੇ। ਜਿਸ ਰੋਗ ਦੀ ਵੈਕਸੀਨ ਤਿਆਰ ਕਰਨੀ ਹੋਵੇ ਉਸ ਰੋਗ ਦੇ ਜੀਵਾਣੂਆਂ ਜਾਂ ਵਿਸ਼ਾਣੂਆਂ ਨੂੰ ਜਾਂ ਤਾਂ ਮਰੀ ਹੋਈ ਅਵਸਥਾ ਵਿੱਚ ਜਾਂ ਬਹੁਤ ਹੀ ਕਮਜੋਰ ਅਵਸਥਾ ਵਿੱਚ ਲੈ ਕੇ ਜਾਂ ਉਸ ਵੱਲੋਂ ਪੈਦਾ ਕੀਤੇ ਜਹਿਰੀਲੇ ਮਾਦੇ (toxin) ਆਦਿ ਨੂੰ ਲੈ ਕੇ ਵੈਕਸੀਨ ਤਿਆਰ ਕੀਤੀ ਜਾਂਦੀ ਹੈ। ਜਦ ਇਹ ਥੋੜ੍ਹੀ ਜਿਹੀ ਮਾਤਰਾ ਵਿੱਚ ਵਿਅਕਤੀ ਦੇ ਸਰੀਰ ਅੰਦਰ ਭੇਜੀ ਜਾਂਦੀ ਹੈ ਤਾਂ ਸਰੀਰ ਦੀ ਸੁਰੱਖਿਆ ਪ੍ਰਣਾਲੀ ਇੱਕ ਦਮ ਹਰਕਤ ਵਿੱਚ ਆ ਕੇ ਉਸ ਬਿਮਾਰੀ ਦੇ ਵਿਰੋਧੀ ਕਣ (Antibodies) ਤਿਆਰ ਕਰ ਦਿੰਦੀ ਹੈ। ਇਸ ਨਾਲ ਜਦ ਵੀ ਕੋਈ ਅਸਲ ਰੋਗਾਣੂ ਸਰੀਰ ਅੰਦਰ ਆਉਂਦਾ ਹੈ ਤਾਂ ਸਰੀਰ ਦੀ ਇਸ ਤਰ੍ਹਾਂ ਸਰਗਰਮ ਕੀਤੀ ਸੁਰੱਖਿਆ ਪ੍ਰਣਾਲੀ (Immune system) ਤੁਰੰਤ ਉਸ ਰੋਗਾਣੂ ਨੂੰ ਖਤਮ ਕਰ ਦਿੰਦੀ ਹੈ। ਇਹ ਬਿਲਕੁਲ ਉਸੇ ਤਰ੍ਹਾਂ ਹੈ ਜਿਵੇਂ ਅਸੀਂ ਦੁਸ਼ਮਣ ਨਾਲ ਲੜਨ ਲਈ ਆਪਣੀ ਫੌਜ ਨੂੰ ਪੂਰੇ ਹਥਿਆਰ ਦੇ ਕੇ ਛਾਉਣੀਆਂ ਵਿਚੋਂ ਕੱਢ ਕੇ ਸਰਹੱਦ ਉੱਤੇ ਬਿਠਾ ਦਿੰਦੇ ਹਾਂ।

ਜਾਂਦੀ ਸੀ ਉੱਥੇ ਇੱਕ ਹੋਰ ਵਿਗਿਆਨੀ ਅਲਬਰਟ ਸੈਬਿਨ ਨੇ ਮੂੰਹ ਰਾਹੀਂ ਦੇਣ ਵਾਲੀ ਵੈਕਸੀਨ ਤਿਆਰ ਕੀਤੀ ਜਿਸ ਵਿੱਚ ਬਹੁਤ ਕਮਜੋਰ ਕੀਤੇ ਵਾਇਰਸ ਵਰਤੇ ਜਾਂਦੇ ਸਨ। ਪੋਲੀਓ ਬੂੰਦਾਂ ਦੇ ਨਾਮ ਹੇਠ ਹੁਣ ਇਹ ਵੈਕਸੀਨ ਹੀ ਵਰਤੀ ਜਾਂਦੀ ਹੈ। ਜੋਨਜ ਵਾਂਗ ਅਲਬਰਟ ਸੈਬਿਨ ਨੇ ਵੀ ਇਹ ਵੈਕਸੀਨ ਪਹਿਲਾਂ ਆਪਣੇ ਪਰਿਵਾਰ ਉੱਤੇ ਟੈਸਟ ਕੀਤੀ ਅਤੇ ਫਿਰ ਹੋਰਾਂ ਉੱਤੇ। ਅਮਰੀਕਾ ਨੇ ਇਸ ਨਵੀਂ ਵੈਕਸੀਨ ਵਿੱਚ ਬਹੁਤੀ ਰੁਚੀ ਨਾ ਦਿਖਾਈ ਕਿਉਂਕਿ ਉੱਥੇ ਜੋਨਜ਼ ਸਾਕ ਵਾਲੀ ਵੈਕਸੀਨ ਵੱਡੇ ਪੱਧਰ ਉੱਤੇ ਲਗਾਈ ਜਾ ਰਹੀ ਸੀ। ਸੈਬਿਨ ਨੇ ਫਿਰ ਸੋਵੀਅਤ ਰੂਸ ਅਤੇ ਚੈਕੋਸਲੋਵਾਕੀਆ ਵਰਗੇ ਕਮਿਊਨਿਸਟ ਦੇਸ਼ਾਂ ਦੇ ਵਿਗਿਆਨੀਆਂ ਨਾਲ ਸਹਿਯੋਗ ਕੀਤਾ ਜਿੱਥੇ ਇਸ ਵੈਕਸੀਨ ਨੂੰ ਸੁਰੱਖਿਅਤ ਅਤੇ ਕਾਮਯਾਬ ਕਰਾਰ ਦਿੱਤਾ ਗਿਆ।

ਮੂੰਹ ਰਾਹੀਂ ਵੈਕਸੀਨ ਦੇਣੀ ਸੌਖੀ ਸੀ ਇਸ ਲਈ ਇਸ ਨੇ ਵੱਡੀ ਪੱਧਰ ’ਤੇ ਬੱਚਿਆਂ ਨੂੰ ਦੇਣ ਦਾ ਰਾਹ ਸੁਖਾਲਾ ਕਰ ਦਿੱਤਾ। ਮੁਢਲੇ ਦੌਰ ਵਿੱਚ ਇਸਦੀ ਵਰਤੋਂ ਕਮਿਊਨਿਸਟ ਦੇਸ਼ਾਂ ਵਿੱਚ ਵੱਧ ਹੋਈ। ਹੰਗਰੀ, ਕਿਊਬਾ ਅਤੇ ਚੈਕੋਸਲੋਵਾਕੀਆ ਨੇ ਇਸ ਨੂੰ ਵੱਡੀ ਪੱਧਰ ’ਤੇ ਲਾਗੂ ਕੀਤਾ। ਸਿੱਟੇ ਵਜੋਂ ਚੈਕੋਸਲੋਵਾਕੀਆ ਦੁਨੀਆਂ ਦਾ ਪਹਿਲਾ ਪੋਲੀਓ ਰਹਿਤ ਦੇਸ਼ ਬਣਿਆ। ਉਸ ਦੌਰ ਵਿੱਚ ਜਦ ਅਮਰੀਕਾ ਅਤੇ ਰੂਸੀ ਗੁੱਟ ਦੇ ਦੇਸ਼ਾਂ ਵਿੱਚ ਤਣਾਅ ਸਿਖਰ ’ਤੇ ਸੀ ਉਸ ਵਕਤ ਇੱਕ ਅਮਰੀਕੀ ਵਿਗਿਆਨੀ ਵੱਲੋਂ ਆਪਣੀ ਖੋਜ ਕਮਿਊਨਿਸਟ ਦੇਸ਼ਾਂ ਦੇ ਲੋਕਾਂ ਦੇ ਭਲੇ ਲਈ ਵਰਤਣਾ ਬਹੁਤ ਵੱਡੀ ਗੱਲ ਸੀ। ਇਹ ਵਰਤਾਰਾ ਇਹ ਵੀ ਸਿੱਧ ਕਰਦਾ ਹੈ ਕਿ ਵਿਗਿਆਨੀ ਸਮੁੱਚੀ ਮਨੁੱਖਤਾ ਦੀ ਭਲਾਈ ਲਈ ਕੰਮ ਕਰਦੇ ਹਨ ਅਤੇ ਵਿਗਿਆਨ ਲਈ ਦੇਸ਼ਾਂ ਅਤੇ ਕੌਮਾਂ ਦੀਆਂ ਹੱਦਾ ਅਤੇ ਦੁਸ਼ਮਣੀਆਂ ਕੋਈ ਅਰਥ ਨਹੀਂ ਰਖਦੀਆਂ।

ਮੂੰਹ ਰਾਹੀਂ ਦੇਣ ਵਾਲੀ ਵੈਕਸੀਨ ਜਿੱਥੇ ਦੇਣੀ ਸੌਖੀ ਹੈ ਉੱਥੇ ਇਸਦਾ ਇੱਕ ਹੋਰ ਵੀ ਲਾਭ ਹੈ ਕਿ ਜਿੱਥੇ ਟੀਕੇ ਵਾਲੀ ਵੈਕਸੀਨ ਕੇਵਲ ਉਸ ਬੱਚੇ ਨੂੰ ਹੀ ਪੋਲੀਓ ਦੇ ਲੱਛਣਾਂ ਤੋਂ ਬਚਾਉਂਦੀ ਸੀ, ਉਸ ਬੱਚੇ ਤੋਂ ਪੋਲੀਓ ਅੱਗੇ ਫੈਲਣ ਨੂੰ ਨਹੀਂ ਰੋਕਦੀ ਸੀ, ਉੱਥੇ ਮੂੰਹ ਰਾਹੀਂ ਦਿੱਤੇ ਜਾਣ ਵਾਲੀਆਂ ਪੋਲੀਓ ਬੂੰਦਾਂ ਪੋਲੀਓ ਅੱਗੇ ਫੈਲਣ ਤੋਂ ਵੀ ਰੋਕਦੀਆਂ ਹਨ।

ਪੋਲੀਓ ਵੈਕਸੀਨ ਦੀ ਅਸਰਕਾਰੀ ਨੂੰ ਵੇਖਦਿਆਂ, 1988 ਵਿੱਚ ਸੰਸਾਰ ਸਿਹਤ ਸੰਸਥਾ ਨੇ ਪੋਲੀਓ ਨੂੰ ਪ੍ਰਿਥਵੀ ਤੋਂ ਖਤਮ ਕਰਨ ਦਾ ਮਤਾ ਪਾਸ ਕੀਤਾ ਅਤੇ ਇਸ ਸਾਲ ਤੋਂ ਪੋਲੀਓ ਖ਼ਾਤਮਾ ਪ੍ਰੋਗਰਾਮ ਸ਼ੁਰੂ ਕੀਤਾ ਗਿਆ। 1994 ਵਿੱਚ ਇਹ ਬਿਮਾਰੀ ਅਮਰੀਕਾ ਵਿੱਚੋਂ ਖਤਮ ਹੋ ਗਈ ਅਤੇ ਸੰਨ 2000 ਤੱਕ ਸਾਰਾ ਅਮਰੀਕਾ ਮਹਾਂਦੀਪ ਪੋਲੀਓ ਮੁਕਤ ਹੋ ਗਿਆ। ਇੱਕ ਇੱਕ ਕਰਕੇ ਸਾਰੇ ਦੇਸ਼ ਪੋਲੀਓ ਤੋਂ ਛੁਟਕਾਰਾ ਪਾਉਣ ਲੱਗੇ। ਇਸ ਤਰ੍ਹਾਂ ਪ੍ਰਿਥਵੀ ਉੱਤੋਂ ਪੋਲੀਓ ਦਾ ਖਾਤਮਾ ਹੋ ਹੀ ਚੱਲਿਆ ਸੀ ਕਿ ਜੁਲਾਈ 2021 ਵਿੱਚ ਅਫਗਾਨਿਸਤਾਨ ਤੇ ਪਾਕਿਸਤਾਨ ਵਿੱਚ 1-1 ਕੇਸ ਪੋਲੀਓ ਦੇ ਪਾਏ ਗਏ। ਚਾਹੇ ਇਹ ਗਿਣਤੀ ਬਹੁਤ ਛੋਟੀ ਲੱਗ ਸਕਦੀ ਹੈ ਪਰ ਇਸ ਤਰ੍ਹਾਂ ਦਾ ਇੱਕ ਵੀ ਕੇਸ ਹੋਣਾ ਬਹੁਤ ਖਤਰਨਾਕ ਹੁੰਦਾ ਹੈ ਕਿਉਂਕਿ ਜਿਸ ਆਬਾਦੀ ਵਿੱਚ ਪੋਲੀਓ ਵੈਕਸੀਨ ਪੂਰੀ ਤਰ੍ਹਾਂ ਨਹੀਂ ਲਗਾਈ ਗਈ ਉੱਥੇ ਇਹ ਵਾਇਰਸ ਪਹਿਲਾਂ ਨਾਲੋਂ ਵੱਧ ਮਜਬੂਤ ਹੋ ਕੇ ਫੈਲ ਸਕਦਾ ਹੈ।

ਅਫਗਾਨਿਸਤਾਨ ਵਿੱਚ ਪੋਲੀਓ ਦੇ ਖਾਤਮੇ ਵਿੱਚ ਵੱਡਾ ਅੜਿੱਕਾ ਧਾਰਮਿਕ ਕੱਟੜਪੰਥੀਆਂ ਵੱਲੋਂ ਪਾਇਆ ਗਿਆ। 2018 ਵਿੱਚ ਤਾਲਿਬਾਨ ਵੱਲੋਂ ਪੋਲੀਓ ਬੂੰਦਾਂ ਪਾ ਰਹੇ ਕਈ ਵਾਲੰਟੀਅਰ ਕਤਲ ਕਰ ਦਿੱਤੇ ਗਏ। 2019 ਵਿੱਚ ਉਨ੍ਹਾਂ ਨੇ ਕਿਸੇ ਵੀ ਕਿਸਮ ਦੀ ਵੈਕਸੀਨ ਨੂੰ ਇਸਲਾਮ ਵਿਰੋਧੀ ਕਹਿ ਕੇ ਪਾਬੰਦੀ ਲਗਾ ਦਿੱਤੀ। ਉਨ੍ਹਾਂ ਨੇ ਅਫਵਾਹ ਫੈਲਾਈ ਕਿ ਵੈਕਸੀਨ ਮੁਸਲਮਾਨਾਂ ਨੂੰ ਨਿਪੁੰਸਕ ਕਰਨ ਦੀ ਸਾਜਿਸ਼ ਹੈ। ਇਸ ਨਾਲ ਅਫਗਾਨਿਸਤਾਨ ਵਿੱਚ ਪੋਲੀਓ ਦੇ ਕੇਸਾਂ ਦੀ ਗਿਣਤੀ ਹੋਰ ਵਧ ਗਈ ਹੈ। ਇਸ ਦਾ ਅਸਰ ਪਾਕਿਸਤਾਨ ਵਿੱਚ ਵੀ ਪਿਆ ਖਾਸ ਕਰ ਇਸਦੇ ਅਫਗਾਨਿਸਤਾਨ ਨਾਲ ਲਗਦੇ ਇਲਾਕਿਆਂ ਵਿੱਚ ਕੱਟੜਪੰਥੀਆਂ ਦੇ ਪ੍ਰਭਾਵ ਕਾਰਨ ਵੈਕਸੀਨੇਸ਼ਨ ਵੀ ਪੂਰੀ ਨਹੀਂ ਹੋਈ ਅਤੇ ਅਫਗਾਨਿਸਤਾਨ ਵਿੱਚੋਂ ਲੋਕਾਂ ਦਾ ਆਉਣ ਜਾਣ ਵੀ ਲੱਗਿਆ ਰਹਿੰਦਾ ਹੈ।

ਚਿੰਤਾ ਵਾਲੀ ਸਥਿਤੀ ਇਹ ਹੈ ਕਿ ਪੋਲੀਓ ਦਾ ਵਾਇਰਸ ਅਫਗਾਨਿਸਤਾਨ ਅਤੇ ਪਾਕਿਸਤਾਨ ਤੱਕ ਹੀ ਸੀਮਤ ਨਹੀਂ ਰਹਿਣਾ। ਇਥੋਂ ਇਹ ਵਾਇਰਸ ਆਪਣੇ ਨਵੇਂ ਰੂਪਾਂ ਵਿੱਚ ਸਾਰੀ ਦੁਨੀਆਂ ਵਿੱਚ ਫਿਰ ਫੈਲ ਸਕਦਾ ਹੈ। ਅਫਰੀਕਾ ਮਹਾਂਦੀਪ ਪੋਲੀਓ ਮੁਕਤ ਹੋ ਗਿਆ ਸੀ ਪਰ ਪਿਛਲੇ ਸਾਲ ਇਸ ਵਿਚਲੇ ਦੋ ਦੇਸ਼ਾਂ ਮਲਾਵੀ ਅਤੇ ਮੌਜ਼ਮਬੀਕ ਵਿੱਚ ਇੱਕ ਇੱਕ ਕੇਸ ਪੋਲੀਓ ਦਾ ਵੇਖਿਆ ਗਿਆ। ਪੜਤਾਲ ਕਰਨ ’ਤੇ ਪਤਾ ਲੱਗਾ ਕਿ ਦੋਹਵੇਂ ਕੇਸਾਂ ਵਿੱਚ ਵਾਇਰਸ ਪਾਕਿਸਤਾਨ ਤੋਂ ਆਇਆ ਸੀ। ਇਸ ਨੂੰ ਹੋਰ ਫੈਲਣ ਤੋਂ ਰੋਕਣ ਲਈ ਦੋਵੇਂ ਦੇਸ਼ਾਂ ਦੇ ਸਾਰੇ ਬੱਚਿਆਂ ਅਤੇ ਗੁਆਂਢੀ ਮੁਲਕਾਂ ਦੇ ਇਨ੍ਹਾਂ ਦੇਸ਼ਾਂ ਦੀ ਸਰਹੱਦ ਨਾਲ ਲਗਦੇ ਇਲਾਕਿਆਂ ਦੇ ਬੱਚਿਆਂ ਨੂੰ ਨਵੇਂ **ਬਾਕੀ ਪੰਨਾ 33 ’ਤੇ**

# ਸ਼ਹੀਦ ਚੰਦਰ ਸ਼ੇਖ਼ਰ ਆਜ਼ਾਦ: ਗਾਂਧੀ ਭਗਤੀ ਤੋਂ ਕ੍ਰਾਂਤੀ ਤੱਕ

**ਬਲਬੀਰ ਲੌਂਗੋਵਾਲ**

14 ਸਾਲ ਦਾ ਇੱਕ ਬੱਚਾ ਮੈਜਿਸਟਰੇਟ ਦੇ ਸਾਹਮਣੇ ਪੇਸ਼ ਕੀਤਾ ਗਿਆ।

ਮੈਜਿਸਟਰੇਟ ਨੇ ਪੁੱਛਿਆ—"ਤੇਰਾ ਨਾਮ?"

"ਆਜ਼ਾਦ"

"ਪਿਤਾ ਦਾ ਨਾਮ?"

"ਅਜ਼ਾਦ"

"ਘਰ?"

"ਜੇਲ੍ਹਖਾਨਾ"

ਮੈਜਿਸਟਰੇਟ ਨੇ ਬੱਚੇ ਦੇ 15 ਬੈਂਤ ਮਾਰਣ ਦੀ ਸਜ਼ਾ ਸੁਣਾਈ।

ਬੈਂਤ ਮਾਰੇ ਜਾਂਦੇ ਰਹੇ, ਪਰ ਉਹ ਬੱਚਾ ਹਰ ਬੈਂਤ ਖਾਣ 'ਤੇ "ਮਹਾਤਮਾ ਗਾਂਧੀ ਦੀ ਜੈ" ਬੋਲਦਾ ਰਿਹਾ। ਇਹੀ ਬੱਚਾ ਅੱਗੇ ਚੱਲ ਕੇ ਚੰਦਰ ਸ਼ੇਖਰ ਆਜ਼ਾਦ ਦੇ ਨਾਮ ਨਾਲ ਪ੍ਰਸਿੱਧ ਹੋਇਆ। ਇਹ ਬੱਚਾ ਉਹਨਾਂ ਦਿਨਾਂ ਵਿੱਚ ਕਾਸ਼ੀ ਵਿਦਿਆਪੀਠ ਵਿੱਚ ਇੱਕ ਸਾਧਾਰਨ ਵਿਦਿਆਰਥੀ ਸੀ। ਬਚਪਨ ਵਿੱਚ ਉਸ ਨੂੰ ਸੰਸਕ੍ਰਿਤ ਪੜ੍ਹਨ ਦੀ ਧੁਨ ਸਵਾਰ ਹੋਈ ਅਤੇ ਉਹ ਘਰੋਂ ਕਾਸ਼ੀ ਚਲਿਆ ਗਿਆ। ਮਹਾਤਮਾ ਗਾਂਧੀ ਦੇ ਅੰਗਰੇਜ਼ਾਂ ਖ਼ਿਲਾਫ਼ "ਨਾ-ਮਿਲਵਰਤਨ ਅੰਦੋਲਨ" ਨੇ ਉਸ ਨੂੰ ਵੀ ਵਹਾ ਲਿਆ ਸੀ। ਇਹ ਸੰਨ 1921 ਦਾ ਸਮਾਂ ਸੀ। ਬੈਂਤ ਖਾ ਕੇ ਰਿਹਾਅ ਹੋਣ ਬਾਅਦ ਚੰਦਰ ਦਾ ਲੋਕਾਂ ਵੱਲੋਂ ਭਰਵਾਂ ਸਵਾਗਤ ਹੋਇਆ ਸੀ। ਇਸ ਘਟਨਾ ਨਾਲ ਹੀ ਬਾਲ ਚੰਦਰ ਸ਼ੇਖ਼ਰ ਦੇ ਨਾਮ ਨਾਲ "ਆਜ਼ਾਦ" ਸ਼ਬਦ ਜੁੜਿਆ।

ਚੰਦਰ ਸ਼ੇਖ਼ਰ ਆਜ਼ਾਦ ਦਾ ਜਨਮ 23 ਜੁਲਾਈ 1906 ਈਸਵੀ ਨੂੰ ਮੱਧ-ਪ੍ਰਦੇਸ਼ ਰਾਜ ਦੇ ਭਾਵਰਾ ਨਾਮੀ ਪਿੰਡ ਵਿੱਚ ਹੋਇਆ ਸੀ। ਪਿਤਾ ਦਾ ਨਾਮ ਸੀ—ਸੀਤਾ ਰਾਮ ਤਿਵਾੜੀ ਅਤੇ ਮਾਤਾ ਦਾ ਨਾਮ ਜਗਰਾਨੀ ਦੇਵੀ। ਆਜ਼ਾਦ ਭਰਾਵਾਂ ਵਿੱਚੋਂ ਸਭ ਤੋਂ ਛੋਟੇ ਸਨ। ਇਹ ਪੰਜ ਭਰਾ ਸਨ। ਆਜ਼ਾਦ ਅਤੇ ਇਹਨਾਂ ਤੋਂ ਵੱਡੇ ਇੱਕ ਹੋਰ ਭਰਾ ਸੁਕਦੇਵ ਤੋਂ ਬਿਨ੍ਹਾਂ ਬਾਕੀ ਸਾਰੇ ਭਰਾਵਾਂ ਦੀ ਬਚਪਨ ਵਿੱਚ ਹੀ ਮੌਤ ਹੋ ਗਈ ਸੀ। ਨੌਜਵਾਨੀ ਵਿੱਚ ਸੁਕਦੇਵ ਦੀ ਵੀ ਮੌਤ ਹੋ ਗਈ ਸੀ। ਭੈਣ ਕੋਈ ਨਹੀਂ ਸੀ। ਘਰ ਵਿੱਚ ਬਹੁਤ ਗਰੀਬੀ ਸੀ, ਕਿਉਂਕਿ ਸੀਤਾ ਰਾਮ ਤਿਵਾੜੀ ਇੱਕ ਮਾਮੂਲੀ ਨੌਕਰ ਸਨ।

ਬਚਪਨ ਤੋਂ ਹੀ ਆਜ਼ਾਦ ਦੀ ਰੁਚੀ ਤੀਰ ਕਮਾਨ ਜਾਂ ਬੰਦੂਕ ਚਲਾਉਣ ਵਿੱਚ ਵਧੇਰੇ ਅਤੇ ਪੜ੍ਹਨ-ਲਿਖਣ ਵਿੱਚ ਘੱਟ ਸੀ। ਬਹਾਨਾ ਹੁੰਦਾ ਸਕੂਲ ਜਾਣ ਦਾ, ਪਰ ਰਸਤੇ ਵਿੱਚ ਦੋਸਤਾਂ ਨਾਲ ਦਰੋਗਾ-ਡਾਕੂ ਦਾ ਖੇਲ ਖੇਲ੍ਹਦੇ। ਜਾਨਵਰਾਂ ਦਾ ਸ਼ਿਕਾਰ ਕਰਦੇ। ਮਾਤਾ-ਪਿਤਾ ਨੇ ਪ੍ਰੇਸ਼ਾਨ ਹੋ ਕੇ ਇਹਨਾਂ ਨੂੰ ਕਿਸੇ ਕੰਮ 'ਤੇ ਲਾ ਦੇਣ ਬਾਰੇ ਸੋਚਿਆ। ਕਿਸੇ ਵੀ ਕੰਮ 'ਤੇ ਚੰਦਰ ਨੇ ਮਨ ਨਾ ਲਾਇਆ। ਮੌਕਾ ਮਿਲਦੇ ਹੀ ਇੱਕ ਮੋਤੀ ਵੇਚਣ ਵਾਲੇ ਨਾਲ ਬੰਬਈ ਚਲੇ ਗਏ। ਜਹਾਜ਼ਾਂ ਨੂੰ ਰੰਗਣ ਵਾਲੇ ਰੰਗਸਾਜ਼ਾਂ ਨਾਲ ਮਜ਼ਦੂਰੀ ਕਰਨ ਲੱਗੇ। ਭੁੱਖੇ ਰਹਿਣਾ ਪੈਂਦਾ। ਦਮਘੋਟੂ ਵਾਤਾਵਰਨ ਵਾਲੀ ਇੱਕ ਕੋਠੜੀ ਵਿੱਚ ਮਜ਼ਦੂਰਾਂ ਨਾਲ ਰਹਿੰਦੇ ਅਤੇ ਸੌਂਦੇ। ਇੱਥੇ ਉਹਨਾਂ ਨੂੰ ਮਜ਼ਦੂਰਾਂ ਦੀਆਂ ਜੀਵਨ-ਹਾਲਤਾਂ ਦਾ ਅਧਿਐਨ ਹੋਇਆ। ਅੱਕ ਕੇ ਬੰਬਈ ਤੋਂ ਸਿੱਧੀ ਗੱਡੀ ਫੜ੍ਹੀ ਅਤੇ ਬਨਾਰਸ ਪਹੁੰਚ ਗਏ।

ਬਨਾਰਸ ਪਹੁੰਚ ਕੇ ਸ਼ਿਵ ਵਿਨਾਇਕ ਮਿਸਰ ਦੀ ਮੱਦਦ ਨਾਲ ਕਾਸ਼ੀ ਦੀ ਇੱਕ ਸੰਸਕ੍ਰਿਤ ਪਾਠਸ਼ਾਲਾ ਵਿੱਚ ਦਾਖ਼ਲਾ ਲੈ ਕੇ ਕਾਸ਼ੀ ਚਲੇ ਗਏ। ਨਾ-ਸਹਿਯੋਗ ਅੰਦੋਲਨ ਦਾ ਹਿੱਸਾ ਬਣਨ 'ਤੇ ਇੱਥੇ ਹੀ ਬਾਲ ਚੰਦਰ ਸ਼ੇਖ਼ਰ ਦੀ ਗ੍ਰਿਫ਼ਤਾਰੀ ਹੋਈ ਸੀ।

ਨਾ-ਮਿਲਵਰਤਨ ਅੰਦੋਲਨ ਦੌਰਾਨ ਚੌਰੀਚੌਰਾ ਨਾਮੀ ਸਥਾਨ 'ਤੇ ਜਨਤਾ ਨੇ ਇੱਕ ਥਾਣੇ ਨੂੰ ਘੇਰ ਕੇ ਅੱਗ ਲਗਾ ਦਿੱਤੀ ਕਿਉਂਕਿ ਪੁਲਿਸ ਨੇ ਨਿਹੱਥੇ ਲੋਕਾਂ 'ਤੇ ਗੋਲੀਆਂ ਚਲਾਈਆਂ ਸਨ, ਜਿਸ ਨਾਲ ਕਈ ਆਦਮੀ ਸ਼ਹੀਦ ਹੋ ਗਏ ਸਨ। ਥਾਣੇ ਨੂੰ ਅੱਗ ਲਗਾਉਣ ਨੂੰ ਮਹਾਤਮਾ ਗਾਂਧੀ ਨੇ ਭਿਆਨਕ ਹਿੰਸਾ ਦਾ ਨਾਮ ਦਿੱਤਾ ਅਤੇ ਅੰਦੋਲਨ ਵਾਪਸ ਲੈ ਲਿਆ। ਸੰਘਰਸ਼ ਰੋਕਣ 'ਤੇ ਚਾਰੇ ਪਾਸੇ ਲੋਕਾਂ ਵਿੱਚ ਨਿਰਾਸ਼ਾ ਫੈਲ ਗਈ। ਚੰਦਰ ਸ਼ੇਖ਼ਰ ਦਾ ਬਾਲ ਮਨ ਵੀ ਬਹੁਤ ਨਿਰਾਸ਼ ਹੋਇਆ। ਸੋਚਦੇ-ਸੋਚਦੇ ਅੰਤ ਉਹ ਇਸ ਨਤੀਜੇ 'ਤੇ ਪਹੁੰਚੇ ਕਿ ਗਾਂਧੀ ਜੀ ਦੇ ਰਾਹ ਰਾਹੀਂ ਆਜ਼ਾਦੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ ਅਤੇ ਲੋਕਾਂ ਦੀ ਗ਼ੁਲਾਮੀ ਖ਼ਤਮ ਕਰਨ ਲਈ ਇੱਕ ਯੋਜਨਾਬੱਧ ਕ੍ਰਾਂਤੀ ਕਰਨ ਦੀ ਲੋੜ ਹੈ।

ਇਹਨਾਂ ਦਿਨਾਂ ਵਿੱਚ ਆਜ਼ਾਦ ਦਾ ਮੇਲ ਪ੍ਰਣਵੇਸ਼ ਚੈਟਰਜੀ ਅਤੇ ਮਨਮਥ ਨਾਥ ਗੁਪਤ ਵਰਗੇ ਕ੍ਰਾਂਤੀਕਾਰੀ ਨੌਜਵਾਨਾਂ ਨਾਲ ਹੋਇਆ ਅਤੇ ਉਹ ਕ੍ਰਾਂਤੀਕਾਰੀ ਦਲ ਦੇ ਮੈਂਬਰ ਬਣ ਗਏ। ਆਜ਼ਾਦ ਵਿੱਚ ਕੰਮ ਕਰਨ ਦੀ ਅਸਾਧਾਰਨ ਕਾਰਜ ਸਮਰੱਥਾ ਸੀ। ਇਹਨਾਂ ਦੇ ਉਤਸ਼ਾਹ, ਫੁਰਤੀ ਕਾਰਣ ਹੀ ਕ੍ਰਾਂਤੀਕਾਰੀ ਰਾਮ ਪ੍ਰਸ਼ਾਦ ਬਿਸਮਿਲ ਨੇ ਇਹਨਾਂ ਦਾ

ਨਾਮ 'ਕਿਵਕ ਸਿਵਲਰ' ਭਾਵ 'ਪਾਰਾ' ਰੱਖਿਆ ਹੋਇਆ ਸੀ। ਇਹ ਸਭ ਤੋਂ ਜੋਖ਼ਮ ਭਰੇ ਅਤੇ ਔਖੇ ਕੰਮਾਂ ਵਿੱਚ ਭਾਗ ਲੈਣ ਲੱਗੇ। ਬਿਸਮਿਲ ਕ੍ਰਾਂਤੀਕਾਰੀ ਨੌਜਵਾਨਾਂ ਦੇ ਸੰਗਠਨ ਦੇ ਉਸ ਸਮੇਂ ਆਗੂ ਸਨ। ਕ੍ਰਾਂਤੀਕਾਰੀਆਂ ਨੂੰ ਅੰਗਰੇਜ਼ਾਂ ਖ਼ਿਲਾਫ਼ ਆਪਣੀ ਲੜਾਈ ਅੱਗੇ ਵਧਾਉਣ ਲਈ ਧਨ ਦੀ ਅਤਿ ਲੋੜ ਸੀ, ਜਿਸ ਕਰਕੇ ਇਹਨਾਂ ਨੇ ਧਨੀ ਦੇਸ਼-ਧ੍ਰੋਹੀ ਲੋਕਾਂ ਦੇ ਘਰਾਂ ਵਿੱਚ ਡਾਕੇ ਮਾਰੇ। ਆਜ਼ਾਦ ਨੇ ਵੀ ਭਾਗ ਲਿਆ। ਡਾਕੇ ਤੋਂ ਬਾਅਦ ਆਪ ਗੁੰਮ-ਸੁੰਮ ਬੈਠੇ ਰਹਿੰਦੇ ਅਤੇ ਸਾਥੀਆਂ ਨਾਲ ਹਾਸੇ-ਮਜ਼ਾਕ ਵਿੱਚ ਵੀ ਸ਼ਾਮਲ ਨਾ ਹੁੰਦੇ। ਦਲ ਦੇ ਨੇਤਾ ਰਾਮ ਪ੍ਰਸਾਦ ਬਿਸਮਿਲ ਵੀ ਇਨ੍ਹਾਂ ਡਕੈਤੀਆਂ ਤੋਂ ਅੱਕ ਗਏ ਸਨ। ਸਾਰਿਆਂ ਨੇ ਰਲ ਕੇ ਸੋਚਿਆ ਕਿ ਇਹ ਸਭ ਕੁੱਝ ਸਰਕਾਰ ਨਾਲ ਲੜਨ ਲਈ ਕਰ ਰਹੇ ਹਾਂ, ਤਾਂ ਫਿਰ ਕਿਉਂ ਨਾ ਸਰਕਾਰੀ ਖ਼ਜ਼ਾਨਾ ਹੀ ਲੁੱਟਿਆ ਜਾਵੇ।

9 ਅਗਸਤ 1925 ਈਸਵੀ ਦੀ ਰਾਤ ਨੂੰ ਲਖਨਊ ਜ਼ਿਲ੍ਹੇ ਵਿੱਚ ਕਾਕੋਰੀ ਸਟੇਸ਼ਨ ਦੇ ਨੇੜੇ ਸਹਾਰਨਪੁਰ ਤੋਂ ਆਉਣ ਵਾਲੀ 8 ਡਾਊਨ ਯਾਤਰੀ ਗੱਡੀ ਨੂੰ ਦਸ ਕ੍ਰਾਂਤੀਕਾਰੀ ਨੌਜਵਾਨਾਂ—ਰਾਮ ਪ੍ਰਸਾਦ ਬਿਸਮਿਲ, ਚੰਦਰ ਸ਼ੇਖਰ ਆਜ਼ਾਦ, ਅਸ਼ਫ਼ਾਕ ਉੱਲਾ ਖ਼ਾਂ, ਰਾਜਿੰਦਰ ਨਾਥ ਲਾਹਿੜੀ, ਕੁੰਦਨ ਲਾਲ ਗੁਪਤ, ਮਨਮਥ ਨਾਥ ਗੁਪਤ, ਬਨਵਾਰੀ ਲਾਲ, ਮੁਕੰਦੀ ਲਾਲ, ਕੇਸ਼ਵ ਚੱਕਰਵਰਤੀ ਅਤੇ ਸ਼ਚਿੰਦਰ ਨਾਥ ਬਖ਼ਸ਼ੀ ਨੇ ਘੇਰ ਲਿਆ। ਸਵਾਰੀਆਂ ਨੂੰ ਬਾਹਰ ਨਾ ਨਿਕਲਣ ਅਤੇ ਨਾ ਵੇਖਣ ਦੀ ਹਦਾਇਤ ਕੀਤੀ। ਗਾਰਡ ਦੇ ਡੱਬੇ ਵਿੱਚ ਪਿਆ ਸਰਕਾਰੀ ਖ਼ਜ਼ਾਨੇ ਦਾ ਸੰਦੂਕ ਹੇਠਾਂ ਸੁੱਟ ਲਿਆ ਅਤੇ ਉਸ ਨੂੰ ਤੋੜ ਕੇ ਤਿੰਨ ਗਠੜੀਆਂ ਵਿੱਚ ਰੁਪਈਆਂ ਦੀਆਂ ਥੈਲੀਆਂ ਬੰਨ੍ਹੀਆਂ ਅਤੇ ਸੰਘਣੇ ਜੰਗਲ ਵਿੱਚ ਗਾਇਬ ਹੋ ਗਏ। ਇਹ ਡਕੈਤੀ ਬ੍ਰਿਟਿਸ਼ ਸਰਕਾਰ ਨੂੰ ਸਿੱਧੀ ਚੁਣੌਤੀ ਸੀ। ਇਹ ਡਕੈਤੀ ਕ੍ਰਾਂਤੀਕਾਰੀਆਂ ਨੇ ਏਨੇ ਸਾਹਸ ਨਾਲ ਕੀਤੀ ਕਿ ਸਰਕਾਰ ਭੈਅ-ਭੀਤ ਹੋ ਗਈ।

ਸਰਕਾਰ ਨੇ ਪੂਰੇ ਉੱਤਰ ਭਾਰਤ ਵਿੱਚ ਖੁਫ਼ੀਆ ਜਾਲ ਵਿਛਾ ਦਿੱਤਾ। ਵੱਖ-ਵੱਖ ਥਾਵਾਂ, ਘਰਾਂ ਵਿੱਚ ਛਾਪੇ ਮਾਰ ਕੇ 40 ਤੋਂ ਉੱਪਰ ਕ੍ਰਾਂਤੀਕਾਰੀ ਗ੍ਰਿਫ਼ਤਾਰ ਕਰ ਲਏ ਗਏ। ਇਹ ਮੁਕੱਦਮਾ 'ਕਾਕੋਰੀ ਸਾਜ਼ਿਸ਼ ਕੇਸ' ਦੇ ਨਾਮ ਨਾਲ ਪ੍ਰਸਿੱਧ ਹੋਇਆ। ਚਾਰ ਕ੍ਰਾਂਤੀਕਾਰੀਆਂ (ਰਾਮ ਪ੍ਰਸਾਦ ਬਿਸਮਿਲ, ਅਸ਼ਫ਼ਾਕ ਉੱਲਾ ਖ਼ਾਂ, ਰਾਜਿੰਦਰ ਨਾਥ ਲਾਹਿੜੀ, ਠਾਕੁਰ ਰੌਸ਼ਨ ਸਿੰਘ) ਨੂੰ ਫਾਂਸੀ ਚੜ੍ਹਾ ਦਿੱਤਾ ਅਤੇ ਕਈਆਂ ਨੂੰ ਲੰਬੀਆਂ ਕੈਦ ਦੀਆਂ ਸਜ਼ਾਵਾਂ ਦੇ ਕੇ ਜੇਲ੍ਹ ਵਿੱਚ ਸੁੱਟ ਦਿੱਤਾ। ਪੁਲਿਸ ਸਿਰ ਤੋੜ ਯਤਨਾਂ ਦੇ ਬਾਵਜੂਦ ਵੀ ਸ਼ੇਖ਼ਰ ਆਜ਼ਾਦ ਨੂੰ ਫੜ੍ਹ ਨਾ ਸਕੀ।

ਆਜ਼ਾਦ ਨਾ ਖੁੰਝਣ ਵਾਲੇ ਨਿਸ਼ਾਨੇ ਵਾਲੇ ਨਿਸ਼ਾਨੇਬਾਜ਼ ਵਜੋਂ ਜਾਣੇ ਜਾਂਦੇ ਸਨ। ਲਾਹੌਰ ਵਿੱਚ ਸਾਈਮਨ ਕਮਿਸ਼ਨ ਦੇ ਵਿਰੋਧ ਪ੍ਰਦਰਸ਼ਨ ਸਮੇਂ ਲਾਲਾ ਲਾਜਪਤ ਰਾਏ 'ਤੇ ਹੋਏ ਲਾਠੀਚਾਰਜ ਦਾ ਬਦਲਾ ਲੈਣ ਦੇ ਜਥੇਬੰਦੀ ਵੱਲੋਂ ਹੋਏ ਫ਼ੈਸਲੇ ਤਹਿਤ ਜਦ ਇੱਕ ਮਹੀਨੇ ਬਾਅਦ ਭਗਤ ਸਿੰਘ, ਰਾਜਗੁਰੂ ਸਾਂਡਰਸ ਨੂੰ ਮਾਰਨ ਬਾਅਦ ਭੱਜ ਕੇ ਡੀ. ਏ. ਵੀ. ਕਾਲਜ ਲਾਹੌਰ ਦੇ ਵਿਦਿਆਰਥੀ ਹੋਸਟਲ ਵੱਲ ਜਾ ਰਹੇ ਸੀ, ਤਾਂ ਲਗਾਤਾਰ ਹੈੱਡ ਕਾਂਸਟੇਬਲ ਚਾਨਣ ਸਿੰਘ ਦੌੜ ਕੇ ਉਹਨਾਂ ਦਾ ਪਿੱਛਾ ਕਰ ਰਿਹਾ ਸੀ, ਉਸ ਨੇ ਰਾਜਗੁਰੂ ਨੂੰ ਨਾ ਫੜ੍ਹਿਆਂ ਅਤੇ ਭਗਤ ਸਿੰਘ ਨੂੰ ਫੜ੍ਹਣ ਦੀ ਕੋਸ਼ਿਸ਼ ਕਰ ਰਿਹਾ ਸੀ, ਭਗਤ ਸਿੰਘ ਸਭ ਤੋਂ ਅੱਗੇ, ਵਿਚਕਾਰ ਚਾਨਣ ਸਿੰਘ, ਰਾਜਗੁਰੂ ਉਸ ਦੇ ਪਿੱਛੇ, ਤਾਂ ਇਸ ਤੋਂ ਪਹਿਲਾਂ ਕਿ "ਚਾਨਣ ਸਿੰਘ ਅਜਿਹਾ ਕਰ ਸਕਦਾ, ਇੱਕ ਗੋਲੀ ਉਸ ਦੇ ਕੰਨ ਨੂੰ ਚੀਰਦੀ ਹੋਈ ਨਿਕਲ ਗਈ। ਉਹ ਫਿਰ ਵੀ ਨਾ ਰੁਕਿਆ, ਤਾਂ ਦੂਸਰੀ ਗੋਲੀ ਉਸ ਦੇ ਪੇਟ ਵਿੱਚ ਵੱਜੀ। ਚਾਨਣ ਸਿੰਘ ਢੇਰ ਹੋ ਗਿਆ। ਇਹ ਗੋਲੀਆਂ ਆਜ਼ਾਦ ਦੇ ਮਾਊਜ਼ਰ ਪਿਸਤੌਲ ਦੀਆਂ ਸਨ। ਉਸ ਸਥਿਤੀ ਵਿੱਚ ਨਿਸ਼ਾਨੇ ਦੀ ਥੋੜ੍ਹੀ ਜਿਹੀ ਭੁੱਲ ਭਗਤ ਸਿੰਘ ਜਾਂ ਰਾਜਗੁਰੂ ਵਿੱਚੋਂ ਕਿਸੇ ਦੀ ਵੀ ਜਾਨ ਲੈ ਸਕਦੀ ਸੀ। ਇਸ ਘਟਨਾ ਨੂੰ ਅੰਜ਼ਾਮ ਦੇਣ ਸਮੇਂ ਆਜ਼ਾਦ ਕਾਲਜ ਦੇ ਅਹਾਤੇ ਵਿੱਚ ਇਸ ਉਦੇਸ਼ ਨਾਲ ਖੜ੍ਹੇ ਸਨ ਕਿ ਜੇ ਕੋਈ ਰਾਜਗੁਰੂ ਅਤੇ ਭਗਤ ਸਿੰਘ ਦਾ ਪਿੱਛਾ ਕਰੇਗਾ, ਤਾਂ ਉਹ ਉਸਦਾ ਮੁਕਾਬਲਾ ਕਰਨਗੇ। ਭਾਵੇਂ ਮਜ਼ਬੂਰੀ ਵਸ ਇਹ ਕਤਲ ਕਰਨੇ ਪਏ ਪਰ ਇਹਨਾਂ ਹੱਤਿਆਵਾਂ ਨਾਲ ਉਹਨਾਂ ਦਾ ਕੋਮਲ ਮਨ ਬਹੁਤ ਦੁਖੀ ਹੋਇਆ ਸੀ।

ਚੰਦਰ ਸ਼ੇਖ਼ਰ ਆਜ਼ਾਦ "ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ" ਦੇ ਮੁੱਖ ਸੈਨਾਪਤੀ ਸਨ ਅਤੇ ਪਾਰਟੀ ਵਿੱਚ ਉਹਨਾਂ ਨੂੰ "ਬਲਰਾਜ" ਗੁਪਤ ਨਾਮ ਦੇ ਨਾਲ ਜ਼ਿਆਦਾ ਜਾਣਿਆ ਜਾਂਦਾ ਸੀ। ਉਹ ਕ੍ਰਾਂਤੀਕਾਰੀਆਂ ਵਿੱਚ ਆਗੂ ਦੇ ਤੌਰ 'ਤੇ ਨਹੀਂ, ਵੱਡੇ ਭਰਾ ਦੇ ਤੌਰ 'ਤੇ ਵਿਚਰਦੇ ਸਨ। ਹਰ ਸਾਥੀ ਦੀ ਛੋਟੀ ਤੋਂ ਛੋਟੀ ਲੋੜ ਦਾ ਧਿਆਨ ਰੱਖਦੇ। ਬਟੁਕੇਸ਼ਵਰ ਦੱਤ ਦੀ ਦਵਾਈ ਨਹੀਂ ਆਈ, ਜੈ ਦੇਵ ਨੂੰ ਕਮੀਜ਼ ਦੀ ਲੋੜ ਹੈ, ਰਾਜਗੁਰੂ ਕੋਲ ਜੁੱਤੇ ਨਹੀਂ, ਵਿਜੈ ਦੀ ਸਿਹਤ ਠੀਕ ਨਹੀਂ। ਇਹ ਉਹਨਾਂ ਦੀਆਂ ਰੋਜ਼ ਦੀਆਂ ਚਿੰਤਾਵਾਂ ਸਨ। ਕਿੰਨੇ ਹੀ ਕ੍ਰਾਂਤੀਕਾਰੀ ਐਕਸ਼ਨਾਂ ਵਿੱਚ ਉਹਨਾਂ ਨੇ ਭਾਗ ਲਿਆ। ਅਗਵਾਈ ਦਿੱਤੀ।

"ਅਸੈਂਬਲੀ ਬੰਬ ਕੇਸ" ਵਿੱਚ ਭਗਤ ਸਿੰਘ, ਬਟੁਕੇਸ਼ਵਰ

**ਬਾਕੀ ਪੰਨਾ 55 'ਤੇ ...**

# ਬੋਲ ਸਦੀਵੀਂ



## ਡਾਰ ਚਿਰਾਗ਼ਾਂ ਦੀ



ਅਮੋਲਕ ਸਿੰਘ

ਰੌਸ਼ਨੀਆਂ ਦੇ ਸ਼ਹਿਰ 'ਚ ਡਿੱਠਾ
ਗਿਆਨ ਦਾ ਘੁੱਪ ਹਨੇਰਾ
ਸਰਘੀ ਵੇਲੇ ਸੂਰਜ ਡੁੱਬਾ
ਉੱਤੋਂ ਕਹਿਣ ਸਵੇਰਾ।
ਨਾਲ਼ ਬਰੋਟੇ ਫਾਹੇ ਲਾਇਆ
ਸੂਰਜ ਫਿਰ ਨਾ ਮੋਇਆ
ਜੋ ਮਾਰਨ ਦੀ ਸ਼ੇਖੀ ਮਾਰੇ
ਉਹ ਪਿਆ ਏ ਮੋਇਆ।
ਓਸ ਬਰੋਟੇ ਦੀ ਹਰ ਟਹਿਣੀ
ਬਣ ਗਈ ਰੌਸ਼ਨ ਲੜੀਆਂ
ਤਾਹੀਓਂ ਬਾਬਲ ਤੇਰੀਆਂ ਫ਼ੌਜਾਂ
ਆ ਦਿੱਲੀ 'ਤੇ ਚੜ੍ਹੀਆਂ।
ਦੀਪ ਜਗਾਇਆ ਕਿਸ ਕੰਮ ਆਇਆ
ਜੇ ਨਾ ਮਨ ਰੁਸ਼ਨਾਇਆ
ਕੋਠੇ ਕੋਠੇ ਦੀਵੇ ਧਰੀਏ
ਮਨ ਵਿੱਚ ਨ੍ਹੇਰ ਵਸਾਇਆ।
ਕਬਰਾਂ ਬਣ ਗਏ ਹੱਸਦੇ ਵੱਸਦੇ
ਜਿੱਥੇ ਰੈਣ ਬਸੇਰੇ
ਇੱਕ ਦੀਵੇ ਨਾਲ਼ ਨਹੀਓਂ ਭੱਜਣੇ
ਆਦਮਖੋਰ ਹਨੇਰੇ।
ਕਿੰਝ ਮਨੀਪੁਰ ਕੁੜੀਆਂ ਬਲੀਆਂ
ਬਿਨ ਤੇਲ, ਬਿਨ ਬੱਤੀਆਂ
ਦੀਵੇ ਧਰ ਦੀਏ ਕੁੜੀਏ ਦੱਸ ਖਾਂ
ਤੂੰ ਤੱਕੀਆਂ ਕਿ ਨਾ ਤੱਕੀਆਂ।
ਮਨਫੀ ਹੋ ਗਏ ਜੇ ਚੇਤੇ 'ਚੋਂ
ਇਹ ਇਤਿਹਾਸ ਦੇ ਵਰਕੇ
ਆਪਣੇ ਘਰ ਵੀ ਅੱਗ ਆ ਵੜਨੀ
ਅੱਜ ਨਹੀਂ ਤਾਂ ਭਲ਼ਕੇ।
ਜਿੱਥੇ ਬਾਲ ਪਟਾਕਿਆਂ ਵਾਂਗੂੰ
ਹਰ ਪਲ ਜਾਣ ਚਲਾਏ
ਉਹ ਪਿੰਡ ਤੇਰਾ ਮੇਰਾ ਸੱਜਣਾ
ਫ਼ਲਸਤੀਨ ਅਖਵਾਏ।
ਜਿਹੜੇ ਦੀਵੇ ਚਾਨਣ ਸਿਰਜਣ
ਉਹ ਨੇ ਜੇਲ੍ਹੀਂ ਪਾਏ
ਕਲਮ, ਨਗਾਰਾ, ਦਾਤੀ ਹਥੌੜਾ
ਗੀਤ ਉਹਨਾਂ ਦੇ ਗਾਏ।
ਇਹ ਜੱਗ ਤੇਰਾ ਕਿਰਤੀ ਬੱਲਿਆ
ਤੂੰ ਏਂ ਸਿਰਜਣਹਾਰਾ
ਬਣ ਜਾ ਡਾਰ ਚਿਰਾਗ਼ਾਂ ਵਾਲੀ
ਇਹ ਤੇਰਾ ਸੰਸਾਰਾ।

**

## ਕੀ ਲਗਦਾ ਹੈ !



ਅਮਨਦੀਪ ਮਾਛੀਕੇ

ਚੰਨ 'ਤੇ ਜੇ ਵਿਗਿਆਨ ਪਹੁੰਚਿਆ
ਸ਼ਾਸ਼ਕ ਕਿਉਂ ਸਿਹਰਾ ਬੰਨ੍ਹਵਾਵੇ
ਜੋ ਰਾਕਟ ਦੇ ਤਿਲਕ ਸਜਾਵੇ
ਨਾਲ਼ੇ ਹਵਨ ਤੇ ਯੱਗ ਕਰਾਵੇ
ਉਹ ਸਾਇੰਸ ਦਾ ਕੀ ਲਗਦਾ ਹੈ।
ਚੇਤਨਾ ਦੇ ਇਸ ਯੁੱਗ ਅੰਦਰ ਵੀ
ਜਿਸਦੀ ਫ਼ਿਤਰਤ ਹੈ ਮੱਧਯੁੱਗੀ
ਜੋ ਵਾਇਰਸ ਨੂੰ ਥਾਲ਼ੀ ਭੰਨੇ
ਜੋਤ ਜਗਾਵੇ
ਵਾਲ਼ ਵਧਾਵੇ
ਭਗਵੇਂ ਪਾਵੇ
ਉਹ ਵਿਗਿਆਨ ਦਾ ਕੀ ਲਗਦਾ ਹੈ।
ਸਿਰ ਨੂੰ ਛੱਤ ਤਾਂ ਦੇ ਨਹੀਂ ਸਕਦਾ
ਛੱਤ ਹੇਠਾਂ ਅਧਿਆਪਕ ਮਾਰੇ
ਜਿਸਦੇ ਲੋਕ ਨੇ ਧਰਤ ਵਿਹੂਣੇ
ਜੋ ਧਰਤੀ ਨੂੰ ਬੇੜੀ ਪਾਵੇ
ਉਹ ਕਿਉਂ ਚੰਦਰਮਾ ਵੱਲ ਝਾਕੇ
ਉਹ ਅਸਮਾਨ ਦਾ ਕੀ ਲਗਦਾ ਹੈ।
ਜੋ ਵਿਗਿਆਨ ਨੂੰ ਬੰਧੂਆ ਕਰਕੇ
ਲੋਟੂ-ਹਿੱਤਾਂ ਖ਼ਾਤਰ ਵਰਤੇ
ਐਟਮ ਦੇ ਨਿੱਤ ਸੌਦੇ ਮਾਰੇ
ਦਹਿਸ਼ਤ ਦੇ ਔਜ਼ਾਰ ਸਜਾਵੇ
ਜੋ ਕੇਵਲ ਸੰਗੀਨਾਂ ਤੱਕ ਹੀ
ਸਾਇੰਸ ਦੇ ਦਿਸਹੱਦੇ ਮਿੱਥੇ
ਜੋ ਕੈਂਸਰ ਨੂੰ ਵਿਗਸਣ ਦੇਵੇ
ਪਾਣੀਆਂ ਵਿੱਚ ਯੂਰੇਨੀਅਮ ਪਾਵੇ
ਜੋ ਪੌਣਾਂ ਨੂੰ ਕਰੇ ਬਾਰੂਦੀ
ਜੋ ਜੰਗਲ ਨੂੰ ਸੇਲ 'ਤੇ ਲਾਵੇ
ਬਾਕਸਾਈਟ ਬਕਸੇ ਬੰਦ ਕਰਕੇ
ਆਕਾਵਾਂ ਦੇ ਦਰ ਪਹੁੰਚਾਵੇ
ਜੋ ਸਾਹ ਤੇ ਵੀ ਟੈਕਸ ਲਗਾਵੇ
ਹਰ ਬੰਦੇ ਨੂੰ ਮੁਰਦਾ ਚਾਹਵੇ
ਉਹ ਲੋਕਾਂ ਦਾ ਕੀ ਲਗਦਾ ਹੈ ।

**94175 76343**

# ਨਵਾਂ ਇਤਿਹਾਸ ਲਿਖਣ ਦਾ ਤਰਕ

ਰਾਮਚੰਦਰ ਗੁਹਾ



ਪਿਛਲੇ ਸਾਲ ਨਵੰਬਰ 'ਚ ਨਵੀਂ ਦਿੱਲੀ ਵਿੱਚ ਕੇਂਦਰੀ ਗ੍ਰਹਿ ਮੰਤਰੀ ਅਮਿਤ ਸ਼ਾਹ ਨੇ ਇੱਕ ਭਾਸ਼ਣ ਦਿੰਦਿਆਂ ਵਿਦਵਾਨਾਂ ਨੂੰ ਇਹ ਯਕੀਨੀ ਬਣਾਉਣ ਲਈ ਆਖਿਆ ਕਿ 'ਵਰਤਮਾਨ ਇਤਿਹਾਸ ਨੂੰ ਢੁਕਵੇਂ ਅਤੇ ਸ਼ਾਨਦਾਰ ਤਰੀਕੇ ਨਾਲ ਪੇਸ਼ ਕੀਤਾ ਜਾਵੇ।' ਉਨ੍ਹਾਂ ਨੇ ਦੇਸ਼ ਅੰਦਰ 150 ਸਾਲਾਂ ਤੋਂ ਜਿਆਦਾ ਲੰਮਾ ਅਰਸਾ ਰਾਜ ਕਰਨ ਵਾਲੇ ਤੀਹ ਸ਼ਾਹੀ ਘਰਾਣਿਆਂ ਅਤੇ ਆਜ਼ਾਦੀ ਲਈ ਸੰਘਰਸ਼ ਕਰਨ ਵਾਲੀਆਂ 300 ਸ਼ਖਸੀਅਤਾਂ ਬਾਰੇ ਖੋਜ ਕਰਨ ਦਾ ਸੱਦਾ ਦਿੱਤਾ।

ਗ੍ਰਹਿ ਮੰਤਰੀ ਦੇ ਇਸ ਸੱਦੇ 'ਤੇ ਭਾਰਤੀ ਇਤਿਹਾਸ ਖੋਜ ਪ੍ਰੀਸ਼ਦ (ਆਈ ਸੀ ਐਚ ਆਰ) ਜੋ ਕਿ ਕੇਂਦਰ ਸਰਕਾਰ ਦੇ ਫੰਡਾਂ ਅਤੇ ਨਿਰਦੇਸ਼ਾਂ 'ਤੇ ਚੱਲਣ ਵਾਲੀ ਸੰਸਥਾ ਹੈ, ਨੇ ਝਟਪਟ ਕਾਰਵਾਈ ਵਿੱਢ ਦਿੱਤੀ। ਇਸ ਸਾਲ ਫਰਵਰੀ ਦੇ ਅਖੀਰ ਵਿਚ 'ਦਿ ਪ੍ਰਿੰਟ' ਨੇ ਇੱਕ ਰਿਪੋਰਟ ਛਾਪੀ ਸੀ ਜਿਸ ਤੋਂ ਪਤਾ ਚੱਲਿਆ ਕਿ 'ਰਿਕਾਰਡ ਤਿੰਨ ਹਫਤਿਆਂ ਦੇ ਅੰਦਰ ਅੰਦਰ' ਆਈ ਸੀ ਐਚ ਆਰ ਨੇ ਨਵੀਂ ਦਿੱਲੀ ਵਿੱਚ ਇੱਕ ਨੁਮਾਇਸ਼ ਲਗਾਈ ਜਿਸ ਦਾ ਥੀਮ ਸੀ 'Glory of Medieval India: Manifestation of The Unexplored Indian Dynasties 8th-18th centuries (ਮੱਧਕਾਲੀ ਭਾਰਤ ਦਾ ਜਾਹੋ-ਜਲਾਲ: ਅੱਠਵੀਂ ਤੋਂ ਅਠਾਰਵੀਂ ਸਦੀ ਤੱਕ ਅਣਖੋਜੇ ਭਾਰਤੀ ਘਰਾਣੇ) ਨੁਮਾਇਸ਼ ਵਿੱਚ ਦਰਸਾਏ ਗਏ ਇਨ੍ਹਾਂ ਘਰਾਣਿਆਂ ਵਿੱਚ ਚੋਲ, ਕਾਕਤੀਆ, ਮਰਾਠਾ ਅਤੇ ਵਿਜੈਨਗਰ ਸਾਮਰਾਜ ਦੇ ਸ਼ਾਸਕ ਸ਼ਾਮਲ ਸਨ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਮੁਸਲਿਮ ਨਾਮ ਵਾਲੇ ਕਿਸੇ ਘਰਾਣੇ ਦਾ ਨਾਂ ਸ਼ਾਮਲ ਨਹੀਂ ਕੀਤਾ ਗਿਆ।

> ਇਤਿਹਾਸ ਮੁੜ ਲਿਖੇ ਜਾਣ ਨੂੰ ਮੌਜੂਦਾ ਹਾਕਮਾਂ ਵੱਲੋਂ ਹੱਲਾਸ਼ੇਰੀ ਦਿੱਤੀ ਜਾ ਰਹੀ ਹੈ। ਸੱਤਾਧਾਰੀ ਧਿਰ ਦੀਆਂ ਵਿਚਾਰਧਾਰਾਵਾਂ ਅਤੇ ਇਨ੍ਹਾਂ ਦੇ ਹਮਾਇਤੀ ਬੀਤੇ ਸਮਿਆਂ ਬਾਰੇ ਅਧਿਐਨ ਅਤੇ ਲਿਖਣ ਵਾਲੇ ਲੋਕਾਂ ਤੋਂ ਕੀ ਉਮੀਦ ਰੱਖਦੇ ਹਨ? ਦਰਅਸਲ, ਪ੍ਰਾਚੀਨ ਯੁੱਗ ਵਿੱਚ ਆਪਣੇ ਵਿਕਸਤ ਹੋਣ ਦੀ ਕਲਪਨਾ ਆਪਣੇ ਸਭਿਆਚਾਰਕ ਜਲਾਲ ਨੂੰ ਹੁਲਾਰਾ ਦੇਣ ਦੀ ਕੜੀ ਵਜੋਂ ਦੇਖੀ ਜਾਂਦੀ ਹੈ; ਇਸ ਦੇ ਨਾਲ ਹੀ ਕੁੱਝ ਹੱਦ ਤੱਕ ਇਸ ਦਾਅਵੇ ਦੀ ਦਲੀਲ ਵੀ ਘੜੀ ਜਾਂਦੀ ਹੈ ਕਿ ਨੇੜ ਭਵਿੱਖ ਵਿੱਚ ਭਾਰਤ ਦੁਨੀਆਂ ਦੀ ਮੁੜ ਅਗਵਾਈ ਕਰਨ ਜਾ ਰਿਹਾ ਹੈ।

ਇੱਕ ਸਰਕਾਰੀ ਸੰਸਥਾ ਹੋਣ ਨਾਤੇ ਆਈ ਸੀ ਐਚ ਆਰ ਹਮੇਸ਼ਾ ਹੀ ਸਟੇਟ/ਰਿਆਸਤ ਅਤੇ ਸੱਤਾਧਾਰੀ ਪਾਰਟੀ ਦੀਆਂ ਤਰਜੀਹਾਂ ਨੂੰ ਉਭਾਰਦੀ ਰਹੀ ਹੈ। ਹਾਲਾਂਕਿ ਬਿਹਤਰੀਨ ਮਾਰਕਸਵਾਦੀ ਇਤਿਹਾਸਕਾਰਾਂ ਨੇ ਆਪਣੇ ਕਾਰਜ ਦੌਰਾਨ ਕਾਫ਼ੀ ਹੱਦ ਤੱਕ ਵਿਸ਼ਲੇਸ਼ਣਕਾਰੀ ਮੁਸ਼ੱਕਤ ਤੋਂ ਕੰਮ ਲਿਆ ਸੀ ਅਤੇ ਮੂਲ ਸਰੋਤਾਂ ਦੀ ਗਹਿਰਾਈ ਤੱਕ ਪੜਚੋਲ ਕੀਤੀ ਹੈ। ਪਰ ਹੁਣ ਬਹੁਗਿਣਤੀ ਕੱਟੜਪੰਥੀਆਂ ਵੱਲੋਂ ਨਵੇਂ ਸਿਰਿਓਂ ਇਤਿਹਾਸ ਲਿਖਣ ਦੀ ਜੋ ਮੁਹਿੰਮ ਵਿੱਢੀ ਗਈ ਹੈ, ਉਸ ਵਿੱਚੋਂ ਤਾਂ ਇਹ ਦੋਵੇਂ ਪਹਿਲੂ ਗੈਰਹਾਜ਼ਰ ਹਨ। ਉਂਝ, ਯਾਦ ਰੱਖਣਯੋਗ ਅਹਿਮ ਗੱਲ ਇਹ ਹੈ ਕਿ ਸਾਡੇ ਬਿਹਤਰੀਨ ਇਤਿਹਾਸਕਾਰਾਂ ਨੇ ਸ਼ਾਇਦ ਹੀ ਕਦੇ ਆਈ ਸੀ ਐਚ ਆਰ ਦੀ ਛਤਰੀ ਦੀ ਆੜ ਲੈਣੀ ਚਾਹੀ ਹੋਵੇ। ਉਹ ਯੂਨੀਵਰਸਿਟੀ ਸਿਸਟਮ ਵਿਚ ਕੰਮ ਕਰਦੇ ਸਨ ਜਿੱਥੇ ਉਹ ਪੀ.ਐਚ.ਡੀ. ਕਰ ਰਹੇ ਵਿਦਿਆਰਥੀਆਂ ਦੀ ਰਹਿਨੁਮਾਈ ਕਰਦੇ ਹਨ ਅਤੇ ਆਪਣੀਆਂ ਕਿਤਾਬਾਂ ਤੇ ਲੇਖਾਂ ਦੀ ਰਚਨਾ ਕਰਦੇ ਹਨ। ਉਨ੍ਹਾਂ ਦੇ ਵਿਸ਼ਿਆਂ ਦਾ ਦਾਇਰਾ ਬਹੁਤ ਵਸੀਹ ਸੀ ਤੇ ਅਕਸਰ ਉਹ ਪਾਰਟੀਆਂ ਦੇ ਸਿਆਸੀ ਏਜੰਡਿਆਂ ਤੋਂ ਦੂਰ ਰਹਿੰਦੇ ਸਨ। ਇਨ੍ਹਾਂ 'ਚੋਂ ਕੁਝ ਕੁ ਮਾਰਕਸਵਾਦੀ ਸਨ ਪਰ ਬਹੁਤੇ ਨਹੀਂ ਸਨ।

ਭਾਰਤ ਦੀ ਆਜ਼ਾਦੀ ਤੋਂ ਬਾਅਦ ਕਈ ਦਹਾਕਿਆਂ ਤੱਕ ਵਧਦੀ ਫੁੱਲਦੀ ਰਹੀ ਇਤਿਹਾਸਕ ਖੋਜ ਦੀ ਧਾਰਾ ਬਾਰੇ ਫਿਰ ਕਿਸੇ ਦਿਨ ਗੱਲ ਕੀਤੀ ਜਾ ਸਕਦੀ ਹੈ। ਫਿਲਹਾਲ ਮੈਂ ਇਤਿਹਾਸ ਨੂੰ ਮੁੜ ਲਿਖੇ ਜਾਣ ਬਾਬਤ ਚਰਚਾ ਕਰਾਂਗਾ ਜਿਸ ਨੂੰ ਮੌਜੂਦਾ ਹਾਕਮਾਂ ਵੱਲੋਂ ਹੱਲਾਸ਼ੇਰੀ ਦਿੱਤੀ ਜਾ ਰਹੀ ਹੈ। ਸੱਤਾਧਾਰੀ ਧਿਰ ਦੀਆਂ ਵਿਚਾਰਧਾਰਾਵਾਂ ਅਤੇ ਇਨ੍ਹਾਂ ਦੇ ਹਮਾਇਤੀ ਬੀਤੇ ਸਮਿਆਂ ਬਾਰੇ ਅਧਿਐਨ ਅਤੇ ਲਿਖਣ ਵਾਲੇ ਲੋਕਾਂ ਤੋਂ ਕੀ ਉਮੀਦ ਰੱਖਦੇ ਹਨ? ਪ੍ਰਿੰਟ ਅਤੇ ਸ਼ੋਸ਼ਲ ਮੀਡੀਆ ਰਾਹੀਂ ਜਨਤਕ ਤੌਰ 'ਤੇ ਜੋ ਕੁੱਝ ਕਿਹਾ ਜਾ ਰਿਹਾ ਹੈ, ਉਸ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਹਿੰਦੂਤਵੀ ਇਤਿਹਾਸ ਦੇ ਤਿੰਨ ਮੂਲ ਲੱਛਣ ਇਹ ਹਨ:

ਜਦੋਂ ਪ੍ਰਾਚੀਨ ਕਾਲ ਦੀ ਗੱਲ ਕੀਤੀ ਜਾਂਦੀ ਹੈ ਤਾਂ ਕਿਹਾ ਜਾਂਦਾ ਹੈ ਕਿ ਇਤਿਹਾਸਕਾਰ ਫਿਲਾਸਫ਼ੀ, ਭਾਸ਼ਾ, ਸਾਹਿਤ, ਰਾਜ ਪ੍ਰਬੰਧ, ਦਵਾ, ਖਗੋਲ ਆਦਿ ਖੇਤਰਾਂ ਵਿੱਚ ਭਾਰਤ ਨੂੰ ਬਾਕੀ ਦੁਨੀਆਂ (ਖਾਸਕਰ ਯੂਰਪ ਅਤੇ ਅਮਰੀਕਾ) ਨਾਲੋਂ ਵਿਕਸਤ ਦੇਸ਼ ਵਜੋਂ ਪੇਸ਼ ਕਰਨ। ਪ੍ਰਾਚੀਨ ਯੁੱਗ ਵਿੱਚ ਆਪਣੇ ਵਿਕਸਤ ਹੋਣ ਦੀ ਕਲਪਨਾ ਆਪਣੇ ਸਭਿਆਚਾਰਕ

ਜਲਾਲ ਨੂੰ ਹੁਲਾਰਾ ਦੇਣ ਦੀ ਕੜੀ ਵਜੋਂ ਦੇਖੀ ਜਾਂਦੀ ਹੈ; ਇਸ ਦੇ ਨਾਲ ਹੀ ਕੁਝ ਹੱਦ ਤੱਕ ਇਸ ਦਾਅਵੇ ਦੀ ਦਲੀਲ ਵੀ ਘੜੀ ਜਾਂਦੀ ਹੈ ਕਿ ਨੇੜ ਭਵਿੱਖ ਵਿਚ ਭਾਰਤ ਦੁਨੀਆਂ ਦੀ ਮੁੜ ਅਗਵਾਈ ਕਰਨ ਜਾ ਰਿਹਾ ਹੈ।

ਮੱਧ ਕਾਲ ਦੇ ਸੰਦਰਭ ਵਿੱਚ ਇਤਿਹਾਸਕਾਰਾਂ ਨੂੰ ਕਿਹਾ ਜਾਂਦਾ ਹੈ ਕਿ ਮੁਸਲਿਮ ਨਾਵਾਂ ਵਾਲੇ ਜੰਗਜੂਆਂ ਅਤੇ ਹਾਕਮਾਂ ਨੂੰ ਬੁਰੇ ਅਤੇ ਸ਼ੈਤਾਨ ਵਜੋਂ ਦਰਸਾਇਆ ਜਾਵੇ ਪਰ ਹਿੰਦੂ ਨਾਵਾਂ ਵਾਲੇ ਜੰਗਜੂਆਂ ਤੇ ਹਾਕਮਾਂ ਨੂੰ ਨੇਕ ਅਤੇ ਮਹਾਨ ਦਰਸਾਇਆ ਜਾਵੇ। ਜਿੱਥੋਂ ਤੱਕ ਆਧੁਨਿਕ ਕਾਲ ਦਾ ਸਬੰਧ ਹੈ ਤਾਂ ਹਿੰਦੂਤਵੀ ਇਤਿਹਾਸਕਾਰਾਂ ਨੂੰ ਆਜ਼ਾਦੀ ਦੇ ਸੰਘਰਸ਼ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਯੋਗਦਾਨ ਨੂੰ ਪੇਤਲਾ ਪਾਉਣ ਅਤੇ ਕਾਂਗਰਸ ਦੇ ਦਾਇਰੇ ਤੋਂ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ’ਤੇ ਬਾਹਰੀ ਰੁਝਾਨਾਂ ਨੂੰ ਵਡਿਆਉਣ ਲਈ ਆਖਿਆ ਜਾਂਦਾ ਹੈ। ਵਿਅਕਤੀਗਤ ਤੌਰ ’ਤੇ ਇਹ ਮੰਗ ਕਰਦਾ ਹੈ ਕਿ ਗਾਂਧੀ ਅਤੇ ਨਹਿਰੂ ਨੂੰ ਕਮਜ਼ੋਰ ਅਤੇ ਡਾਵਾਂਡੋਲ ਕਿਰਦਾਰ ਵਜੋਂ ਪੇਸ਼ ਕੀਤਾ ਜਾਵੇ ਜਦੋਂ ਕਿ ਸਾਵਰਕਰ ਨੂੰ ਨਾਇਕ ਵਜੋਂ ਉਭਾਰਿਆ ਜਾਵੇ।

ਹਿੰਦੂਤਵੀ ਇਤਿਹਾਸ ਅਸਾਵੇਂਪਣ ਤੇ ਤੱਥਾਂ ਦੀਆਂ ਗਲਤੀਆਂ ਨਾਲ ਭਰਿਆ ਪਿਆ ਹੈ। ਕੋਈ ਵਿਅਕਤੀ ਇੱਕ ਪਾਸੇ ਮੱਧਕਾਲ ਜਾਂ ਪ੍ਰਾਚੀਨ ਕਾਲ ਦੇ ਸ਼ਾਸਕਾਂ ਦੀ ਦੈਵੀ ਰਾਜਿਆਂ ਵਜੋਂ ਮਹਿਮਾ ਕਰਦਿਆਂ ਭਾਰਤ ਨੂੰ ਲੋਕਤੰਤਰ ਦੀ ਜਨਮਦਾਤੀ ਹੋਣ ਦਾ ਦਾਅਵਾ ਨਹੀਂ ਕਰ ਸਕਦਾ। ਕੋਈ ਵਿਅਕਤੀ ਦੇਸ਼ ਦੇ ਕਿਸੇ ਵੀ ਖੇਤਰ ਵਿੱਚ 150 ਸਾਲ ਤੱਕ ਰਾਜ ਕਰਨ ਦਾ ਜਸ਼ਨ ਮਨਾ ਕੇ ਮੌਜੂਦਾ ਸਮਿਆਂ ਵਿੱਚ ਕਾਂਗਰਸ ’ਤੇ ਖਾਨਦਾਨੀ ਸਿਆਸਤ ਕਰਨ ਦੀ ਆਲੋਚਨਾ ਕਿਵੇਂ ਕਰ ਸਕਦਾ ਹੈ। ਇਸੇ ਤਰ੍ਹਾਂ, ਜਦੋਂ ਤੁਸੀਂ ਗਾਂਧੀ ਅਤੇ ਬੋਸ ਨੂੰ ਇਕ ਦੂਜੇ ਦੇ ਕੱਟੜ ਦੁਸ਼ਮਣ ਵਜੋਂ ਪੇਸ਼ ਕਰਦੇ ਹੋ ਤਾਂ ਇਸ ਗੱਲ ਨੂੰ ਕਿਵੇਂ ਝੁਠਲਾਓਗੇ ਕਿ ਉਹ ਲੰਮੇ ਸਮੇਂ ਤੱਕ ਇਕੱਠੇ ਕੰਮ ਕਰਦੇ ਰਹੇ ਸਨ ਅਤੇ ਸਿਆਸੀ ਤੌਰ ’ਤੇ ਵੱਖਰਾ ਰਾਹ ਅਖ਼ਤਿਆਰ ਕਰਨ ਦੇ ਬਾਵਜੂਦ ਬੋਸ ਗਾਂਧੀ ਦੀ ਭਰਵੀਂ ਪ੍ਰਸ਼ੰਸ਼ਾ ਕਰਦੇ ਸਨ ਅਤੇ ਇੱਕ ਅਜਿਹੀ ਫੌਜ ਦੀ ਅਗਵਾਈ ਕਰਦੇ ਰਹੇ ਜਿਸ ਵਿੱਚ ਗਾਂਧੀ, ਨਹਿਰੂ ਅਤੇ ਮੌਲਾਨਾ ਆਜ਼ਾਦ ਦੇ ਨਾਂ ’ਤੇ ਬ੍ਰਿਗੇਡਾਂ ਬਣੀਆਂ ਹੋਈਆ ਸਨ। ਅੰਤ ਵਿਚ ਹਿੰਦੂਆਂ ਨੂੰ ਮੁੱਢੋਂ ਸੁੱਢੋਂ ਨੇਕਬਖ਼ਤ ਮਿੱਥ ਕੇ ਉਨ੍ਹਾਂ ਨੂੰ ਵਿਦੇਸ਼ੀਆਂ ਜਾਂ ਹਮਲਾਵਰਾਂ ਦੇ ਵਿਤਕਰਿਆ ਦਾ ਸ਼ਿਕਾਰ ਹੋਣ ਦੀ ਤਸਵੀਰ ਪੇਸ਼ ਕਰਦਿਆਂ ਇਸ ਤੱਥ ਨੂੰ ਲੁਕੋ ਲਿਆ ਜਾਵੇ ਕਿ ਪਿੱਤਰਸੱਤਾ ਅਤੇ ਜਾਤੀਵਾਦੀ ਵਿਵਸਥਾ ਤਹਿਤ ਹਿੰਦੂਆਂ ’ਤੇ ਜਿੰਨਾ ਜ਼ਬਰ ਜ਼ੁਲਮ ਹਿੰਦੂਆਂ ਨੇ ਢਾਹਿਆ ਹੈ, ਓਨਾ ਮੁਸਲਮਾਨਾਂ ਜਾਂ ਇਸਾਈਆਂ ਨੇ ਨਹੀਂ ਢਾਹਿਆ।

ਹਿੰਦੂਤਵੀ ਇਤਿਹਾਸ ਦੀ ਵਧੇਰੇ ਬੱਝਵੀਂ ਆਲੋਚਨਾ ਇਹ ਹੈ ਕਿ ਇਸ ਦੀ ਇਤਿਹਾਸਕਾਰੀ ਦੀ ਕਲਾ ਪ੍ਰਤੀ ਸਮਝ ਬਹੁਤ ਹੀ ਪੇਤਲੀ ਹੈ। ਹਿੰਦੂਤਵੀ ਇਤਿਹਾਸਕਾਰ ਬਹੁਤਾ ਕਰਕੇ ਮਸ਼ਹੂਰ, ਤਾਕਤਵਰ ਅਤੇ ਪ੍ਰਭਾਵਸ਼ਾਲੀ ਬੰਦਿਆਂ ਨੂੰ ਲੱਭ ਲੱਭ ਕੇ, ਬਿਨਾਂ ਕਿਸੇ ਸੰਦਰਭ ਤੋਂ ਉਨ੍ਹਾਂ ਨੂੰ ਚੰਗੇ ਤੇ ਬੁਰੇ ਵਜੋਂ ਚਿਤਵਦੇ ਰਹਿੰਦੇ ਹਨ। ਅਸੀਂ ਇਨ੍ਹਾਂ ਬੰਦਿਆਂ ਦੇ ਮਨੁੱਖੀ ਰਿਸ਼ਤਿਆਂ ਅਤੇ ਉਨ੍ਹਾਂ ਉੱਪਰ ਪਏ ਸਮਾਜਿਕ ਤੇ ਸੱਭਿਆਚਾਰਕ ਪ੍ਰਭਾਵਾਂ, ਉਨ੍ਹਾਂ ਦੇ ਚੰਗੇ ਮਾੜੇ ਕੰਮਾਂ ਪਿਛਲੀਆਂ ਮਨੋਵਿਗਿਆਨਕ ਬਿਰਤੀਆਂ, ਉਨ੍ਹਾਂ ਵੱਲੋਂ ਕੀਤੇ ਗਏ ਸਮਝੌਤਿਆਂ ਅਤੇ ਉਨ੍ਹਾਂ ਦੀਆਂ ਜਟਿਲ ਵਿਰਾਸਤਾਂ ਬਾਰੇ ਨਾਂਮਾਤਰ ਹੀ ਜਾਣ ਪਾਉਂਦੇ ਹਾਂ। ਉਹ ਭਾਵੇਂ ਕਿਹੋ ਜਿਹੇ ਵੀ ਹੋਣ ਪਰ ਇਤਿਹਾਸ ਮਹਿਜ਼ ਪ੍ਰਸਿੱਧ ਅਤੇ ਤਾਕਤਵਰ ਬੰਦਿਆਂ ਦਾ ਜੀਵਨ ਤੇ ਕਾਰਜ ਨਹੀਂ ਹੁੰਦਾ। ਹਾਲੀਆ ਦਹਾਕਿਆਂ ਵਿੱਚ ਭਾਰਤ ਅਤੇ ਹੋਰਨੀਂ ਥਾਈ ਵੀ ਇਤਿਹਾਸਕਾਰਾਂ ਨੇ ਕੁਲੀਨਾਂ ਤੋਂ ਇਲਾਵਾ ਹੋਰਨਾਂ ਲੋਕਾਂ ਅਤੇ ਜੰਗਾਂ ਵਿੱਚ ਜਿੱਤ ਹਾਰ ਤੋਂ ਇਲਾਵਾ ਹੋਰਨਾਂ ਘਟਨਾਵਾਂ ਨਾਲ ਸਿੱਝ ਕੇ ਵੱਖ ਵੱਖ ਪਹਿਲੂਆਂ ਦੇ ਅਤੀਤ ਦੀ ਖੁਦਾਈ ਕੀਤੀ ਹੈ। ਇਸ ਕਰਕੇ ਇੱਕ ਨਵੀਂ ਕਿਸਮ ਦਾ ਇਤਿਹਾਸ ਉੱਭਰ ਕੇ ਸਾਹਮਣੇ ਆ ਰਿਹਾ ਹੈ ਜਿਸ ਨੂੰ ‘ਧਰਾਤਲ ਦਾ ਇਤਿਹਾਸ’ ਆਖਿਆ ਜਾਂਦਾ ਹੈ ਜਿਸ ਵਿਚ ਕਿਸਾਨਾਂ, ਮਜਦੂਰਾਂ, ਕਾਰੀਗਰਾਂ, ਕਬਾਇਲੀਆਂ ਅਤੇ ਦੱਬੇ ਕੁਚਲੇ ਸਮੂਹਾਂ ਦੇ ਜੀਵਨ ਅਤੇ ਜੱਦੋਜਹਿਦ ਦਾ ਅਧਿਐਨ ਕੀਤਾ ਜਾਂਦਾ ਹੈ। ਇਸ ਕਰਕੇ ਔਰਤਾਂ ਦਾ ਇਤਿਹਾਸ ਦੇ ਵਿਕਾਸ ਜੋ ਮਾਨਵਤਾ ਦੇ ਅੱਧੇ ਹਿੱਸੇ (ਜਿਸ ਨਾਲ ਅਕਸਰ ਵਿਤਕਰਾ ਕੀਤਾ ਜਾਂਦਾ ਹੈ) ਦੀ ਕਹਾਣੀ ਮੰਜ਼ਰ ’ਤੇ ਲਿਆਉਂਦਾ ਹੈ ਜਿਹੜਾ ਰਵਾਇਤੀ ਮਰਦ ਪ੍ਰਧਾਨ ਸੋਚ ਨੇ ਅੱਖੋਂ ਓਹਲੇ ਕਰ ਕੇ ਰੱਖ ਦਿੱਤਾ ਹੈ। ਜਾਂ ਵਾਤਾਵਰਨਕ ਇਤਿਹਾਸ ਦੇ ਗਤੀਸ਼ੀਲ ਖੇਤਰ ਨੂੰ ਲੈ ਲਓ ਜਿਸ ਵਿੱਚ ਕੁਦਰਤ ਅਤੇ ਕੁਦਰਤੀ ਬੰਦਸ਼ਾਂ ਵਿੱਚ ਮਨੁੱਖ ਦੀ ਘਾੜਤ ਬੁਣਤ ਦਾ ਅਧਿਐਨ ਕੀਤਾ ਜਾਂਦਾ ਹੈ। ਜਾਂ ਸਭਿਆਚਾਰਕ ਇਤਿਹਾਸ ’ਤੇ ਗੌਰ ਕਰੋ ਜਿਸ ਵਿਚ ਸਦੀਆਂ ਤੋਂ ਸਾਹਿਤ, ਸੰਗੀਤ, ਕਲਾ, ਵਿਗਿਆਨ ਅਤੇ ਇਮਾਰਤਸਾਜ਼ੀ ਵਿੱਚ ਮਨੁੱਖੀ ਫ਼ਨ ਦੇ ਪਹਿਲੂਆਂ ਨੂੰ ਪੜਤਾਲਿਆ ਜਾਂਦਾ ਹੈ। ਜਾਂ ਮੌਜ ਮੇਲੇ ਤੇ ਮਨੋਰੰਜਨ ਦੇ ਇਤਿਹਾਸ ਜਿਸ ਵਿਚ ਮਸਲਨ ਆਧੁਨਿਕ ਭਾਰਤੀ ਲੋਕਾਂ ਅੰਦਰ ਫਿਲਮਾਂ ਅਤੇ ਕ੍ਰਿਕਟ ਦੀ ਚੇਟਕ ਦੀਆਂ ਜੜ੍ਹਾਂ ਅਤੇ ਇਸ ਦੇ ਸਮਾਜਿਕ ਸਿੱਟਿਆਂ ਦਾ ਸਾਰ ਕੱਢਿਆ ਜਾਂਦਾ ਹੈ।

ਇਤਿਹਾਸਕ ਅਧਿਐਨ ਦੇ ਇਨ੍ਹਾਂ ਦਿਲਚਸਪ ਖੇਤਰਾਂ

ਦੀ ਇਹ ਸੂਚੀ ਮਿਸਾਲ ਵਜੋਂ ਦਿੱਤੀ ਗਈ ਹੈ, ਨਹੀਂ ਤਾਂ ਇਹ ਹੋਰ ਵੀ ਲੰਬੀ ਹੋ ਸਕਦੀ ਹੈ। ਫਿਰ ਵੀ ਪਾਠਕ ਇਸ ਤੋਂ ਸਹਿਜੇ ਹੀ ਅੰਦਾਜ਼ਾ ਲਾ ਸਕਦਾ ਹੈ ਕਿ ਮਨੁੱਖੀ ਜੀਵਨ ਅਤੇ ਤਜਰਬੇ ਦੇ ਹੋਰ ਕਿੰਨੇ ਅਜਿਹੇ ਖੇਤਰ ਹਨ ਜਿੰਨਾਂ ਨੂੰ ਹਿੰਦੂਤਵੀ ਇਤਿਹਾਸਕਾਰ ਨਜ਼ਰ ਅੰਦਾਜ਼ ਕਰ ਦਿੰਦੇ ਹਨ-ਪਰ ਅਤੀਤ ਦੀ ਸੱਚ-ਮੁੱਚ ਜਗਿਆਸਾ ਰੱਖਣ ਵਾਲੇ ਪੜ੍ਹੇ ਲਿਖੇ ਭਾਰਤੀ ਇਨ੍ਹਾਂ ਬਾਰੇ ਜਰੂਰ ਜਾਣਨਾ ਚਾਹੁੰਦੇ ਹਨ। ਚੰਗੀ ਗੱਲ ਕਿਸੇ ਵਿਚਾਰਧਾਰਕ ਕੁਹਾੜਾ ਚਲਾਉਣ ਦੇ ਸ਼ੌਂਕ ਤੋਂ ਪਰ੍ਹੇ ਪੇਸ਼ੇਵਰ ਇਤਿਹਾਸਕਾਰਾਂ ਨੇ ਕਾਫੀ ਸੂਝ-ਬੂਝ ਨਾਲ ਇਨ੍ਹਾਂ ਵਿਸ਼ਿਆਂ ਬਾਰੇ ਲਿਖਿਆ ਹੈ। ਇਨ੍ਹਾਂ ਦਾ ਜ਼ਿਆਦਾਤਰ ਕਾਰਜ ਇੰਡੀਅਨ ਇਕੌਨੋਮਿਕ ਐਂਡ ਸ਼ੋਸ਼ਲ ਹਿਸਟਰੀ ਰੀਵਿਊ (ਆਈ ਈ ਐੱਸ ਐਚ ਆਰ) ਵਿੱਚ ਪ੍ਰਕਾਸ਼ਿਤ ਹੋਇਆ ਹੈ ਜਿਸ ਦਾ ਵੱਕਾਰ ਤੇ ਹੈਸੀਅਤ ਸਥਾਪਤ ਕਰਨ ਵਿਚ ਮਰਹੂਮ ਪ੍ਰੋਫੈਸਰ ਧਰਮ ਕੁਮਾਰ ਦਾ ਬਹੁਤ ਵੱਡਾ ਹੱਥ ਸੀ ਜੋ ਲਗਭਗ ਤਿੰਨ ਦਹਾਕਿਆਂ ਤੱਕ ਇਸ ਪੱਤ੍ਰਿਕਾ ਦਾ ਸੰਪਾਦਨ ਕਰਦੇ ਰਹੇ ਸਨ। ਉਹ ਇਤਿਹਾਸਕ ਖੋਜ ਦਾ ਦਾਇਰਾ ਵਸੀਹ ਕਰਨ ਵਿੱਚ ਬਹੁਤ ਰੁਚੀ ਲੈਂਦੇ ਸਨ ਅਤੇ ਨੌਜਵਾਨ ਵਿਦਵਾਨਾਂ ਨੂੰ ਹੱਲਾਸ਼ੇਰੀ ਦਿੰਦੇ ਸਨ। ਆਈ ਈ ਐਸ ਐਚ ਆਰ ਜਿਹੇ ਰਸਾਲਿਆਂ ਦੇ ਖੋਜ ਪੱਤਰਾਂ ਤੋਂ ਇਲਾਵਾ, ਬਿਹਤਰੀਨ ਭਾਰਤੀ ਇਤਿਹਾਸਕਾਰਾਂ ਨੇ ਵੀ ਆਪਣੇ ਵਿਸ਼ੇਸ਼ ਅਤੇ ਆਮ ਪਾਠਕਾਂ ਲਈ ਕਿਤਾਬਾਂ ਵੀ ਪ੍ਰਕਾਸ਼ਿਤ ਕਰਵਾਈਆਂ ਹਨ ਅਤੇ ਕਈ ਹੋਰ ਕਿਤਾਬਾਂ ਪ੍ਰਕਾਸ਼ਿਤ ਕਰਵਾਈਆਂ ਜਾ ਰਹੀਆਂ ਹਨ।

ਇਤਿਹਾਸਕਾਰ ਮਨੁੱਖੀ ਤਜਰਬੇ ਦੇ ਹਰੇਕ ਪੱਖ ਦਾ ਅਧਿਐਨ ਕਰਦੇ ਹਨ; ਪੁਰਾਣੀਆਂ ਪੀੜ੍ਹੀਆਂ ਦੇ ਘਰ ਕਿਸ ਸਮੱਗਰੀ ਦੇ ਬਣੇ ਹੋਏ ਸਨ, ਉਹ ਕਿਹੜੀਆਂ ਫਸਲਾਂ ਉਗਾਉਂਦੇ ਸਨ ਅਤੇ ਕਿੱਦਾਂ ਦਾ ਖਾਣਾ ਖਾਂਦੇ ਸਨ, ਕਿਹੋ ਜਿਹਾ ਕੱਪੜਾ ਪਹਿਨਦੇ ਸਨ ਅਤੇ ਕਿਸ ਕਿਸਮ ਦੇ ਗੀਤ ਗਾਉਂਦੇ ਸਨ, ਸਮਾਜਿਕ ਦਰਜਾਬੰਦੀ ਤੇ ਸਮਾਜਿਕ ਟਕਰਾਅ ਦੇ ਪ੍ਰਮੁੱਖ ਔਜ਼ਾਰ ਕੀ ਸਨ, ਕਿਹੜੀਆਂ ਨਵੀਆਂ ਤਕਨੀਕਾਂ ਅਪਣਾਈਆਂ ਗਈਆਂ ਤੇ ਕਿਹੜੀਆਂ ਪੁਰਾਣੀਆਂ ਤਕਨੀਕਾਂ ਤਿਆਗ ਦਿੱਤੀਆਂ ਗਈਆਂ, ਕਿਹੜੀ ਸਿਆਸੀ ਪ੍ਰਣਾਲੀ ਹੋਂਦ ਵਿੱਚ ਆਈ ਤੇ ਉਸ ਦੀ ਮਦਦ ਲਈ ਕਿਹੜੇ ਕਾਨੂੰਨੀ ਤੇ ਪ੍ਰਸ਼ਾਸਕੀ ਚੌਖਟੇ ਘੜੇ ਗਏ, ਜੰਗਲਾਤ, ਪਾਣੀ, ਜਲਵਾਯੂ ਅਤੇ ਧਰਾਤਲ ਨੇ ਆਰਥਿਕ ਤੇ ਸਭਿਆਚਾਰਕ ਜੀਵਨ ਵਿੱਚ ਕਿਹੋ ਜਿਹੀ ਭੂਮਿਕਾ ਨਿਭਾਈ। ਪੂਰਵ ਇਤਿਹਾਸ ਤੋਂ ਲੈ ਕੇ ਵਰਤਮਾਨ ਤੱਕ ਇਨ੍ਹਾਂ ਵਿਸ਼ਿਆਂ 'ਤੇ ਭਾਰਤੀ ਅਤੇ ਵਿਦੇਸ਼ੀ ਵਿਦਵਾਨਾਂ ਦੇ ਕੀਤੇ ਗਏ ਕਾਰਜਾਂ ਦੇ ਸੰਗ੍ਰਹਿ ਵਿੱਚ ਲਗਾਤਾਰ ਵਾਧਾ ਹੋ ਰਿਹਾ ਹੈ। ਇਨ੍ਹਾਂ ਇਤਿਹਾਸਕ ਵਿਸ਼ਿਆਂ ਵਿੱਚ ਹੋਰਨਾਂ ਵਿਦਵਾਨਾਂ ਦੀ ਰੁਚੀ ਕਾਫ਼ੀ ਰਹੀ ਹੈ, ਪਰ ਹਿੰਦੂਤਵੀ ਇਤਿਹਾਸ ਦੇ ਪੈਰੋਕਾਰਾਂ ਤੇ ਖਪਤਕਾਰਾਂ ਦੀ ਇਨ੍ਹਾਂ ਵਿੱਚ ਕੋਈ ਦਿਲਚਸਪੀ ਨਹੀਂ ਹੈ ਜੋ ਸਿਰਫ ਹਿੰਦੂ ਨਾਇਕਾਂ ਅਤੇ ਹਿੰਦੂ ਸਭਿਅਤਾ ਦੇ ਮਹਿਮਾ ਗਾਨ ਅਤੇ ਇਸ ਦੇ ਨਾਲ ਹੀ ਮੁਸਲਮਾਨਾਂ (ਕਦੇ ਕਦਾਈਂ ਇਸਾਈਆਂ ਨੂੰ ਵੀ) ਨੂੰ ਖ਼ਲਨਾਇਕ ਵਜੋਂ ਪੇਸ਼ ਕਰ ਕੇ ਆਪਣੀ ਵਿਚਾਰਧਾਰਕ ਕੁੰਠਾ ਦੀ ਪੁਸ਼ਟੀ ਕਰਾਉਣ ਤੱਕ ਸੀਮਤ ਰਹਿੰਦੇ ਹਨ। ਮਹਾਨ ਡੱਚ ਵਿਦਵਾਨ ਪੀਟਰ ਗੇਅਲ ਨੇ ਇਕੇਰਾਂ ਆਖਿਆ ਸੀ ਕਿ ਇਤਿਹਾਸ ਇੱਕ ਅਜਿਹਾ ਤਰਕ ਹੈ ਜਿਸ ਦਾ ਕੋਈ ਅੰਤ ਨਹੀਂ ਹੁੰਦਾ। ਭਾਰਤ ਦੇ ਅਤੀਤ ਦੇ ਅਧਿਐਨ ਨੂੰ ਤਾਂ ਹੀ ਅਮੀਰ ਬਣਾਇਆ ਜਾ ਸਕਦਾ ਹੈ ਜੇ ਵੱਖੋ ਵੱਖਰੇ ਚੌਖਟਿਆਂ, ਵੱਖੋ ਵੱਖਰੀਆਂ ਬਿਰਤਾਂਤਕ ਰਣਨੀਤੀਆਂ ਦੇ ਵਿਦਵਾਨਾਂ ਨੂੰ ਖੁੱਲ੍ਹ ਦਿੱਤੀ ਜਾਵੇ। ਜੇ ਕਿਸੇ ਸੰਭਾਵੀ ਇਤਿਹਾਸਕਾਰ ਦੁਆਲੇ ਇੱਕ ਵਿਚਾਰਧਾਰਕ ਕੰਧ ਉਸਾਰ ਦਿੱਤੀ ਜਾਵੇ ਅਤੇ ਕੋਈ ਸੱਤਾਧਾਰੀ ਸਿਆਸਤਦਾਨ ਵਿਦਵਾਨਾਂ ਨੂੰ ਇਹ ਨਿਰਦੇਸ਼ ਦੇਣ ਲੱਗ ਪਵੇ ਕਿ ਕਿਸ ਚੀਜ ਨੂੰ ਉਭਾਰਨਾ ਹੈ ਤੇ ਕਿਸ ਨੂੰ ਦਬਾਉਣਾ ਹੈ ਤਾਂ ਇਹ ਕੰਮ ਸੰਭਵ ਨਹੀਂ ਹੋ ਸਕੇਗਾ। ਸਾਡਾ ਵਾਹ ਹੁਣ ਜਿਸ ਸ਼ੈਅ ਨਾਲ ਪੈ ਰਿਹਾ ਹੈ-ਉਹ ਹੈ ਇਤਿਹਾਸ ਦਾ ਹਿੰਦੂਤਵੀ ਵਿਗਾੜ ਜਿਸ ਤਹਿਤ ਆਪਣੇ ਬਹੁਗਿਣਤੀਪ੍ਰਸਤ ਤੇ ਕੁੰਠਾਵਾਦੀ ਏਜੰਡੇ ਦੀ ਪੂਰਤੀ ਲਈ ਗਿਣ-ਮਿੱਥ ਕੇ ਅਤੀਤ ਦੀ ਗ਼ਲ਼ਤ ਪੇਸ਼ਕਾਰੀ ਕੀਤੀ ਜਾਂਦੀ ਹੈ।

### ਓ ਗਾਜ਼ਾ ਦੇ ਸ਼ਰਾਰਤੀ ਬੱਚਿਓ !

**ਖਾਲਿਦ ਜੁੰਮਾ**

ਓ ਗਾਜ਼ਾ ਦੇ ਸ਼ਰਾਰਤੀ ਬੱਚਿਓ!
ਜੋ ਨਿਰੰਤਰ ਮੇਰੀ ਖਿੜਕੀ ਹੇਠ
ਰੌਲਾ - ਰੱਪਾ ਪਾਇਆ ਕਰਦੇ ਸੀ
ਕਾਹਲੀ ਤੇ ਹਫੜਾ- ਦਫ਼ੜੀ
ਨਾਲ ਮੇਰੀ ਸ਼ਾਂਤੀ ਭੰਗ ਕਰਿਆ ਕਰਦੇ ਸੀ
ਤੁਸੀਂ ਓਹੀ ਹੋ ਨਾ
ਜੋ ਰੋਜ਼ਾਨਾ
ਮੇਰਾ ਗਮਲਾ ਭੰਨ,
ਫੁੱਲ ਤੋੜਿਆ ਕਰਦੇ ਸੀ
ਵਾਪਿਸ ਆ ਜਾਓ -
ਤੇ ਜਿਨ੍ਹਾਂ ਜੀ ਕਰੇ ਰੌਲਾ ਪਾਓ
ਤੇ ਸਾਰੇ ਗਮਲੇ ਤੋੜ ਦਿਓ
ਸਾਰੇ ਫੁੱਲ ਲੈ ਜਾਓ
ਵਾਪਿਸ ਆਓ
ਬੱਸ ਵਾਪਿਸ ਆਓ..

**ਪੰਜਾਬੀ ਅਨੁਵਾਦ: ਪਾਸ਼ ਖੰਨਾ**

# ਬੱਚਿਆਂ ਨੂੰ ਇਹ ਗੱਲਾਂ ਨਾ ਆਖੋ

ਪਿਆਰ ਅਤੇ ਝਿੜਕ ਦੀ ਤਰ੍ਹਾਂ ਹੀ ਮਾਪਿਆਂ ਦੀਆਂ ਗੱਲਾਂ ਦਾ ਵੀ ਬੱਚਿਆਂ ਦੇ ਕੋਮਲ ਮਨ ਉੱਤੇ ਬਹੁਤ ਡੂੰਘਾ ਅਸਰ ਪੈਂਦਾ ਹੈ। ਕੁੱਝ ਗੱਲਾਂ ਉਹਨਾਂ ਨੂੰ ਪ੍ਰੇਰਿਤ ਕਰਦੀਆਂ ਹਨ। ਕੁੱਝ ਉਹਨਾਂ ਦੇ ਮਨ ਨੂੰ ਠੇਸ ਪਹੁੰਚਾ ਸਕਦੀਆਂ ਹਨ, ਇਸ ਲਈ ਉਹਨਾਂ ਨਾਲ ਅਜਿਹੀਆਂ ਗੱਲਾਂ ਨਾ ਕਰੋ। ਆਓ ਜਾਣਦੇ ਹਾਂ ਕਿ ਕਿਹੜੀਆਂ ਕਿਹੜੀਆਂ ਗੱਲਾਂ ਬੱਚਿਆਂ ਦੇ ਮਨ ਨੂੰ ਠੇਸ ਪਹੁੰਚਾ ਸਕਦੀਆਂ ਹਨ :

1. **ਇਸ ਉਮਰ ਵਿੱਚ ਮੈਂ ਤੇਰੇ ਤੋਂ ਜ਼ਿਆਦਾ ਜ਼ੁੰਮੇਵਾਰ ਸੀ**: ਗਲਤੀ ਨਾਲ ਵੀ ਆਪਣੇ ਬੱਚੇ ਦੀ ਖ਼ੁਦ ਨਾਲ ਤੁਲਨਾ ਨਾ ਕਰੋ। ਅਜਿਹਾ ਕਰ ਕੇ ਤੁਸੀਂ ਬੱਚੇ ਨੂੰ ਆਪਣੇ ਆਪ ਤੋਂ ਦੂਰ ਕਰ ਦੇਵੋਗੇ। ਅਜਿਹਾ ਕਰਨ ਉੱਤੇ ਉਹ ਜ਼ਿੱਦੀ ਹੋ ਜਾਵੇਗਾ ਅਤੇ ਉਸ ਨੂੰ ਵਧੀਆ ਬਣਾਉਣ ਦੀ ਕੋਸ਼ਿਸ਼ ਵਿੱਚ ਤੁਸੀਂ ਉਸਦਾ ਆਤਮ-ਵਿਸ਼ਵਾਸ ਕਮਜ਼ੋਰ ਕਰ ਦੇਵੋਗੇ।

2. **ਤੂੰ ਹਮੇਸ਼ਾ ਗ਼ਲਤ ਫ਼ੈਸਲਾ ਕਰਦਾ ਹੈਂ** : ਬੱਚੇ ਦੀ ਲਿਆਕਤ ਉੱਤੇ ਹਮੇਸ਼ਾ ਸ਼ੱਕ ਨਾ ਕਰੋ। ਗ਼ਲਤੀ ਤਾਂ ਹਰ ਕਿਸੇ ਤੋਂ ਹੁੰਦੀ ਹੈ ਅਤੇ ਦੇਖਿਆ ਜਾਵੇ ਤਾਂ ਬੰਦਾ ਗ਼ਲਤੀਆਂ ਤੋਂ ਹੀ ਸਿੱਖਦਾ ਹੈ। ਹੋ ਸਕਦਾ ਹੈ ਤਜ਼ਰਬੇ ਦੀ ਕਮੀ ਦੇ ਕਾਰਨ ਤੁਹਾਡਾ ਬੱਚਾ ਕੋਈ ਗ਼ਲਤ ਫ਼ੈਸਲਾ ਕਰ ਲਵੇ, ਪਰੰਤੂ ਇਸਦਾ ਇਹ ਮਤਲਬ ਨਹੀਂ ਹੈ ਕਿ ਉਸ ਦੇ ਲਈ ਤੁਸੀਂ ਉਸ ਨੂੰ ਹਮੇਸ਼ਾ ਕੋਸਦੇ ਰਹੋ। ਕਈ ਵਾਰ ਬੱਚਾ ਜਿਹੜਾ ਕੋਰਸ ਚੁਣਦਾ ਹੈ ਜਾਂ ਜਿਹੜੀ ਕੰਪਨੀ ਵਿੱਚ ਕੰਮ ਕਰਦਾ ਹੈ, ਉਹ ਮਾਪਿਆਂ ਨੂੰ ਪਸੰਦ ਨਹੀਂ ਆਉਂਦੀ ਅਤੇ ਇਸ ਲਈ ਉਹ ਬੱਚੇ ਦੇ ਫ਼ੈਸਲੇ ਉੱਤੇ ਉਂਗਲੀ ਉਠਾਉਣ ਲੱਗਦੇ ਹਨ। ਮਾਤਾ-ਪਿਤਾ ਵੱਲੋਂ ਵਾਰ-ਵਾਰ ਉਸ ਨੂੰ ਗ਼ਲਤ ਮੰਨੇ ਜਾਣ ਉੱਤੇ ਬੱਚੇ ਦਾ ਮਨੋਬਲ ਟੁੱਟਦਾ ਹੈ।

3. **ਆਪਣੇ ਭਾਈ-ਭੈਣ ਤੋਂ ਕੁੱਝ ਸਿੱਖੋ** : ਬੱਚੇ ਨੂੰ ਵਾਰ-ਵਾਰ ਇਸ ਤਰ੍ਹਾਂ ਦੀ ਨਸੀਹਤ ਦੇਣ ਦੀ ਗ਼ਲਤੀ ਨਾ ਕਰੋ। ਧਿਆਨ ਰੱਖੋ ਕਿ ਜਿਸ ਤਰ੍ਹਾਂ ਪੰਜੇ ਉਂਗਲੀਆਂ ਬਰਾਬਰ ਨਹੀਂ ਹੁੰਦੀਆਂ, ਉਸੇ ਤਰ੍ਹਾਂ ਹਰੇਕ ਬੱਚਾ ਇੱਕ ਵਰਗਾ ਨਹੀਂ ਹੋ ਸਕਦਾ। ਹਮੇਸ਼ਾ ਭਾਈ-ਭੈਣ ਵਰਗਾ ਬਣਨ ਦੀ ਗੱਲ ਸੁਣ ਕੇ ਬੱਚਾ ਨਾ ਸਿਰਫ਼ ਹੀਣ-ਭਾਵਨਾ ਦਾ ਸ਼ਿਕਾਰ ਹੋ ਸਕਦਾ ਹੈ, ਸਗੋਂ ਉਸ ਨੂੰ ਆਪਣੇ ਭਾਈ-ਭੈਣ ਤੋਂ ਨਫ਼ਰਤ ਵੀ ਹੋ ਸਕਦੀ ਹੈ। ਏਨਾ ਹੀ ਨਹੀਂ, ਉਸ ਦੇ ਮਨ ਵਿੱਚ ਤੁਹਾਡੀ ਵੀ ਨਕਾਰਾਤਮਕ ਤਸਵੀਰ ਹੀ ਬਣੇਗੀ, ਉਸ ਨੂੰ ਜਾਪੇਗਾ ਕਿ ਤੁਸੀਂ ਉਸ ਨਾਲ ਪਿਆਰ ਨਹੀਂ ਕਰਦੇ ਹੋ।

4. **ਇੱਥੋਂ ਤੂੰ ਚਲਿਆ ਜਾ** : ਕਈ ਵਾਰ ਮਾਪੇ ਗੁੱਸੇ ਵਿੱਚ ਬੱਚਿਆਂ ਨੂੰ ਖਿਝ ਕੇ ਕਹਿੰਦੇ ਹਨ, ਤੂੰ ਇੱਥੋਂ ਚਲਿਆ ਜਾਹ। ਜੇਕਰ ਬੱਚਾ ਵੱਡਾ ਹੈ ਤਾਂ ਉਹ ਸਮਝ ਸਕਦਾ ਹੈ ਕਿ ਤੁਸੀਂ ਗੁੱਸੇ ਵਿੱਚ ਹੋ ਜਾਂ ਤੁਹਾਡਾ ਮੂਡ ਠੀਕ ਨਹੀਂ ਹੈ, ਪਰ ਛੋਟੇ ਬੱਚਿਆਂ ਵਿੱਚ ਏਨੀ ਸਮਝ ਨਹੀਂ ਹੁੰਦੀ ਹੈ। ਇਸ ਲਈ ਤੁਹਾਡੇ ਇਸ ਤਰ੍ਹਾਂ ਦੇ ਵਰਤਾਅ ਤੋਂ ਉਹ ਆਪਣੇ ਆਪ ਨੂੰ ਅਣਗੌਲਿਆ ਮਹਿਸੂਸ ਕਰਨ ਲਗਦੇ ਹਨ ਅਤੇ ਫਿਰ ਉਹ ਤੁਹਾਡੇ ਨਾਲ ਸਹਿਜਤਾ ਨਾਲ ਗੱਲ ਵੀ ਨਹੀਂ ਕਰ ਸਕਦੇ। ਇਸ ਤਰ੍ਹਾਂ ਹੌਲੀ-ਹੌਲੀ ਬੱਚਾ ਤੁਹਾਡੇ ਤੋਂ ਦੂਰ ਹੋ ਕੇ ਇਕੱਲੇਪਨ ਅਤੇ ਨਿਰਾਸ਼ਾ ਦਾ ਸ਼ਿਕਾਰ ਹੋ ਸਕਦਾ ਹੈ।

5. **ਸ਼ਰਮ ਕਰ ਆਪਣੇ ਆਪ ਉੱਤੇ** : ਮੰਨਿਆ ਕਿ ਸ਼ਰਾਰਤ ਅਤੇ ਮਸਤੀ ਵਿੱਚ ਬੱਚੇ ਬਹੁਤ ਕੁੱਝ ਗ਼ਲਤ ਕਰ ਜਾਂਦੇ ਹਨ, ਪਰੰਤੂ ਉਸ ਦੇ ਲਈ ਇਸ ਤਰ੍ਹਾਂ ਦੇ ਕੌੜੇ ਸ਼ਬਦਾਂ ਦੀ ਵਰਤੋਂ ਨਾ ਕਰੋ। ਬੱਚਿਆਂ ਨੂੰ ਠੀਕ-ਗ਼ਲਤ ਦਾ ਫ਼ਰਕ ਸਮਝਾਉਣ ਦੇ ਵੀ ਤਰੀਕੇ ਹੁੰਦੇ ਹਨ।

6. **ਤੂੰ ਬਿਲਕੁਲ ਆਪਣੀ ਮਾਂ/ਬਾਪ ਉੱਤੇ ਗਿਆ ਹੈਂ** : ਕਈ ਵਾਰ ਪਰਿਵਾਰਕ ਝਗੜੇ ਜਾਂ ਆਪਸੀ ਅਣਬਣ ਦੇ ਕਾਰਨ ਪਤੀ-ਪਤਨੀ ਅੱਡ ਹੋ ਜਾਂਦੇ ਹਨ। ਅਜਿਹੇ ਵਿੱਚ ਜਦ ਬੱਚਾ ਕੁੱਝ ਗ਼ਲਤ ਕਰਦਾ ਹੈ, ਤਾਂ ਉਹ ਉਸ ਪਾਰਟਨਰ ਦਾ ਨਾਂ ਲੈ ਕੇ ਬੱਚੇ ਨੂੰ ਕੋਸਣ ਲੱਗਦੇ ਹਨ, ਜਿਸ ਦਾ ਬੱਚੇ ਉੱਤੇ ਗ਼ਲਤ ਅਸਰ ਪੈਂਦਾ ਹੈ। ਜੇਕਰ ਤੁਸੀਂ ਗੱਲ ਗੱਲ ਉੱਤੇ ਬੱਚੇ ਨੂੰ ਕਹਿੰਦੇ ਹੋ ਕਿ ਤੂੰ ਬਿਲਕੁਲ ਆਪਣੇ ਮਾਂ/ਬਾਪ ਉੱਤੇ ਗਿਆ ਹੈਂ, ਤਾਂ ਉਸਦੇ ਮਨ ਵਿੱਚ ਤੁਹਾਡੇ ਲਈ ਇੱਜ਼ਤ ਘਟ ਜਾਏਗੀ।

7. **ਤੂੰ ਹਮੇਸ਼ਾ ਮੈਨੂੰ ਠੇਸ ਪਹੁੰਚਾਉਂਦਾ ਹੈਂ** : ਕਈ ਵਾਰ ਮਾਪਿਆਂ ਦੀਆਂ ਭਾਵਨਾਵਾਂ ਦਾ ਖ਼ਿਆਲ ਰੱਖੇ ਬਿਨ੍ਹਾਂ ਬੱਚੇ ਉਹਨਾਂ ਦੇ ਖ਼ਿਲਾਫ਼ ਚਲੇ ਜਾਂਦੇ ਹਨ, ਕੁੱਝ ਅਨਜਾਣੇ ਵਿੱਚ ਅਜਿਹਾ ਕਰ ਜਾਂਦੇ ਹਨ, ਕੁੱਝ ਜਾਣ ਬੁੱਝ ਕੇ। ਬੱਚਾ ਭਾਵੇਂ ਜਾਣ-ਬੁੱਝ ਕੇ ਮਾਤਾ ਪਿਤਾ ਦੀਆਂ ਭਾਵਨਾਵਾਂ ਨੂੰ ਜ਼ਖ਼ਮੀ ਕਰੇ ਜਾਂ ਅਨਜਾਣੇ ਵਿੱਚ, ਪਰੰਤੂ ਮਾਪਿਆਂ ਨੂੰ ਕਦੇ ਵੀ ਉਨ੍ਹਾਂ ਦੇ ਪ੍ਰਤੀ ਕੌੜੇ ਸ਼ਬਦਾਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ। "ਤੂੰ ਹਮੇਸ਼ਾ ਮੈਨੂੰ ਠੇਸ ਪਹੁੰਚਾਉਂਦਾ ਹੈਂ", ਤੁਹਾਡੀ ਇਸ ਤਰ੍ਹਾਂ ਦੀ ਗੱਲ ਨਾਲ ਬੱਚਾ ਦੋਸ਼ੀ ਮਹਿਸੂਸ ਕਰਨ ਲੱਗਦਾ ਹੈ ਅਤੇ ਹੋ ਸਕਦਾ ਹੈ ਤੁਹਾਨੂੰ ਖ਼ੁਸ਼ ਰੱਖਣ ਦੇ ਲਈ ਉਹ ਬੇਮਨ ਨਾਲ ਤੁਹਾਡੀ ਗੱਲ ਵੀ ਮੰਨ ਲਵੇ, ਪਰੰਤੂ ਇਸ ਤਰ੍ਹਾਂ ਤੁਸੀਂ ਉਸ ਤੋਂ ਉਸ ਦੀ ਆਜ਼ਾਦੀ ਖੋਹ ਲਵੋਗੇ ਅਤੇ ਤੁਹਾਡਾ ਬੱਚਾ ਖ਼ੁਸ਼ ਨਹੀਂ ਰਹਿ ਸਕੇਗਾ। **ਬਾਕੀ ਪੰਨਾ 55'ਤੇ**

ਮੁਲਾਕਾਤ

# ਨੈਸ਼ਨਲ ਕਾਲਜ ਲਾਹੌਰ ਦੇ ਪ੍ਰਿੰਸੀਪਲ : ਛਬੀਲ ਦਾਸ : ਜਿਸ ਕਾਲਜ ਵਿੱਚ ਸ਼ਹੀਦ ਭਗਤ ਸਿੰਘ ਪੜ੍ਹੇ ਸਨ

- ਅਮਰਜੀਤ ਚੰਦਨ

ਨੈਸ਼ਨਲ ਕਾਲਜ ਲਾਹੌਰ ਦੀ ਸਥਾਪਨਾ 1921 ਵਿੱਚ ਲਾਲਾ ਲਾਜਪਤ ਰਾਏ ਦੀ ਅਗਵਾਈ ਵਿੱਚ ਹੋਈ। ਜੁਗਲ ਕਿਸ਼ੋਰ ਇਸ ਕਾਲਜ ਦੇ ਪਹਿਲੇ ਪ੍ਰਿੰਸੀਪਲ ਸਨ ਅਤੇ ਉਨ੍ਹਾਂ ਤੋਂ ਬਾਅਦ ਛਬੀਲ ਦਾਸ ਪ੍ਰਿੰਸੀਪਲ ਬਣੇ। ਭਾਈ ਪਰਮਾਨੰਦ ਇਸ ਦੇ ਮੁੱਖ ਪ੍ਰਬੰਧਕ ਸਨ। ਕਾਲਜ ਕੌਮੀ ਬੀ.ਏ ਦੀ ਡਿਗਰੀ ਦਿੰਦਾ ਸੀ। ਭਗਤ ਸਿੰਘ ਵੀ ਇਸ ਕਾਲਜ ਦਾ ਵਿਦਿਆਰਥੀ ਰਿਹਾ। ਸਰਹੱਦੀ ਸੂਬੇ ਦੇ ਪਿੰਡ ਈਸਾਖੇਰ, ਜ਼ਿਲ੍ਹਾ ਬੰਨੂ ਵਿੱਚ ਸੰਨ 1900 ਵਿੱਚ ਜਨਮੇ ਛਬੀਲ ਦਾਸ ਨਾਲ ਇਹ ਮੁਲਾਕਾਤ ਅਮਰਜੀਤ ਚੰਦਨ ਨੇ 1978 ਵਿੱਚ ਕੀਤੀ। ਮੁਲਾਕਾਤ ਦੌਰਾਨ ਹੋਈਆਂ ਗੱਲਾਂ ਲੇਖ ਦੇ ਰੂਪ ਵਿਚ ਪੇਸ਼ ਕੀਤੀਆਂ ਗਈਆਂ ਹਨ। – ਸੰਪਾਦਕ

ਸੰਨ 1920-21 ਵਿੱਚ ਮਹਾਤਮਾ ਗਾਂਧੀ ਨੇ ਜਦ ਸਿਵਲ ਨਾਫੁਰਮਾਨੀ ਦਾ ਪ੍ਰੋਗਰਾਮ ਬਣਾਇਆ ਸੀ, ਉਦੋਂ ਅਦਾਲਤਾਂ, ਸਰਕਾਰੀ ਅਹੁਦਿਆਂ/ਖ਼ਿਤਾਬਾਂ, ਦਸੌਰੀ (ਵਿਦੇਸ਼ੀ) ਕੱਪੜੇ ਤੇ ਤਾਲੀਮ ਦਾ ਬਾਈਕਾਟ ਕਰਨ ਲਈ ਕਿਹਾ ਗਿਆ ਸੀ। ਗਾਂਧੀ ਸਾਰੇ ਸਕੂਲਾਂ-ਕਾਲਜਾਂ ਨੂੰ ਗੁਲਾਮ ਖਾਨੇ ਆਂਹਦਾ ਸੀ। ਉਸ ਵੇਲੇ ਹਰ ਜਗ੍ਹਾ ਮੁਤਬਾਦਿਲ (ਬਦਲਵੀਂ) ਤਾਲੀਮ (ਸਿੱਖਿਆ) ਦੇਣ ਦੀਆਂ ਸੰਸਥਾਵਾਂ ਕਲਕੱਤੇ, ਬਨਾਰਸ, ਅਹਿਮਦਾਬਾਦ, ਦਿੱਲੀ, ਬਿਹਾਰ ਵਿੱਚ ਬਣ ਗਈਆਂ ਸਨ।



ਸਾਡੀ ਪੰਜਾਬ ਵਾਲੀ ਸੰਸਥਾ ਦਾ ਨਾਂ ਕੌਮੀ ਵਿੱਦਿਆ ਪੀਠ ਸੀ। ਇਸ ਵਿੱਦਿਆ ਪੀਠ ਦੇ ਚਾਂਸਲਰ ਲਾਲਾ ਲਾਜਪਤ ਰਾਏ ਸਨ। ਅੰਬਾਲੇ, ਸਿਆਲਕੋਟ, ਅੰਮ੍ਰਿਤਸਰ ਵਿੱਚ ਲੋਕਾਂ ਨੇ ਆਪਣੀ ਹਿੰਮਤ ਨਾਲ ਸਕੂਲ ਖੋਲ੍ਹੇ ਸਨ। ਮੈਂ ਆਪ ਇੰਸਪੈਕਟਰ ਦੇ ਤੌਰ 'ਤੇ ਇਨ੍ਹਾਂ ਸਕੂਲਾਂ ਦਾ ਦੌਰਾ ਕਰਦਾ ਹੁੰਦਾ ਸਾਂ।

ਮੈਂ ਗੌਰਮਿੰਟ ਕਾਲਜ ਲਾਹੌਰੋਂ ਅੰਗਰੇਜ਼ੀ ਦੀ ਐੱਮ.ਏ. ਕਰਨ ਮਗਰੋਂ ਦੇਸ਼ਭਗਤੀ ਦੇ ਜਜ਼ਬਾਤ ਨੂੰ ਅਮਲੀ ਰੂਪ ਦੇਣ ਲਈ ਲਾਲਾ ਲਾਜਪਤ ਰਾਏ ਕੋਲ ਬਰੈਡਲੇ ਹਾਲ ਗਿਆ। ਲਾਲਾ ਜੀ ਨੇ ਸਰਵੈਂਟਸ ਆਫ ਪੀਪਲ ਸੁਸਾਇਟੀ ਬਣਾਈ ਹੋਈ ਸੀ। ਮੈਂ ਜਾ ਕੇ ਉਨ੍ਹਾਂ ਨੂੰ ਅਰਜ਼ ਕੀਤੀ ਕਿ ਮੈਂ ਸੁਸਾਇਟੀ ਦਾ ਲਾਈਫ਼ ਮੈਂਬਰ ਬਣਨਾ ਚਾਹੁੰਦਾ ਹਾਂ। ਲਾਲਾ ਜੀ ਆਖਣ ਲੱਗੇ—ਨੌਜਵਾਨ, ਕਿਆ ਤੁਮ ਨੇ ਸਾਰੀ ਸ਼ਰਤੇਂ ਪੜ੍ਹੀ ਹੈਂ—ਉਨ ਮੇਂ ਸੇ ਏਕ ਸ਼ਰਤ ਹੈ ਕਿ ਲਾਈਫ ਮੈਂਬਰ ਕੋ ਬੀਸ ਸਾਲ ਕੇ ਲੀਏ ਸੁਸਾਇਟੀ ਕੀ ਖ਼ਿਦਮਤ (ਸੇਵਾ) ਕਰਨੀ ਪੜੇਗੀ। ਮੈਂ ਕਿਹਾ-ਹਾਂ, ਲਾਲਾ ਜੀ, ਮੈਂ ਪੜ੍ਹ ਰੱਖੀ ਹੈਂ। ਸੋ ਉਨ੍ਹਾਂ ਨੇ ਮੈਨੂੰ ਨੈਸ਼ਨਲ ਕਾਲਜ ਵਿੱਚ ਪੜ੍ਹਾਉਣ ਲਈ ਆਖਿਆ। ਇਹ ਕਾਲਜ ਰਾਸ਼ਟਰੀ ਵਿੱਦਿਆ ਪੀਠ ਦੇ ਮਾਤਹਤ (ਅਧੀਨ) ਸੀ। ਉਸ ਵੇਲੇ ਨੈਸ਼ਨਲ ਕਾਲਜ ਵਿੱਚ ਵੱਧ ਤੋਂ ਵੱਧ ਦੋ ਸੌ ਨੌਜਵਾਨ ਦੂਜੇ ਕਾਲਜ, ਸਕੂਲ ਛੱਡ ਕੇ ਆਏ ਸਨ। ਸਾਡਾ ਤਾਲੀਮੀ ਕੈਰੀਕੁਲਮ (ਪਾਠਕ੍ਰਮ) ਦੂਜੀ ਦਿੱਤੀ ਜਾਂਦੀ ਤਾਲੀਮ ਨਾਲੋਂ ਬਿਲਕੁਲ ਵੱਖਰਾ ਸੀ। ਸਾਡਾ ਇਹ ਮੰਤਵ ਸੀ ਕਿ ਪੜ੍ਹਾਈ ਉਰਦੂ, ਹਿੰਦੀ ਵਿੱਚ ਕਰਵਾਈ ਜਾਵੇ। ਪੰਜਾਬੀ ਉਦੋਂ ਏਨੀ ਡਿਵੈਲਪ (ਵਿਕਸਿਤ) ਨਹੀਂ ਹੋਈ ਸੀ। ਦੂਜਾ ਮਕਸਦ ਇਹ ਸੀ ਭਈ ਵੱਧ ਤੋਂ ਵੱਧ ਹੋਰ ਜ਼ੋਰ ਤਿੰਨ ਮਜ਼ਮੂਨਾਂ 'ਤੇ ਦਿੱਤਾ ਜਾਵੇ-ਇਤਿਹਾਸ, ਅਰਥ ਸ਼ਾਸਤਰ ਤੇ ਰਾਜਨੀਤੀ। ਸਾਇੰਸ ਦੇ ਮਜ਼ਮੂਨ ਅਸੀਂ ਕੋਈ ਨਾ ਪੜ੍ਹਾਂਦੇ ਸਾਂ। ਲੈਬਾਰਟਰੀਆਂ ਦੀ ਮੁਸ਼ਕਲ ਸੀ, ਏਸ ਕਰਕੇ। ਹੋਰ ਸਾਡੇ ਕਾਲਜ ਦੀ ਪਲੇਅਗਰਾਊਂਡ ਕੋਈ ਨਾ ਸੀ।

ਸਾਰੇ ਕਾਲਜ ਦੀਆਂ ਜਮਾਤਾਂ ਦੇ ਸਿੱਧੇ ਨਾਂਅ ਸਨ—ਫਸਟ ਈਅਰ, ਸੈਕੇਂਡ ਈਅਰ ਤੇ ਥਰਡ ਈਅਰ। ਤਿੰਨ ਸਾਲਾਂ ਵਿੱਚ ਕੌਮੀ ਬੀ.ਏ. ਦੀ ਡਿਗਰੀ ਦਿਆਂ ਕਰਦੇ ਸਾਂ। ਇਮਤਿਹਾਨ ਵਿੱਦਿਆ ਪੀਠ ਹੀ ਲੈਂਦੀ ਸੀ। ਕਾਲਜ ਦੇ ਪਹਿਲੇ ਪ੍ਰਿੰਸੀਪਲ 'ਆਚਾਰੀਆ ਜੁਗਲ ਕਿਸ਼ੋਰ' ਸਨ। ਮੈਂ ਉਸ ਵੇਲੇ ਇੰਗਲਿਸ਼, ਹਿਸਟਰੀ ਪੜ੍ਹਾਂਦਾ ਸਾਂ। ਪੁਲੀਟੀਕਲ ਸਾਇੰਸ ਅਚਾਰੀਆ ਜੁਗਲ ਕਿਸ਼ੋਰ ਆਪ ਪੜ੍ਹਾਂਦੇ ਸਨ। ਇਨ੍ਹਾਂ ਮਗਰੋਂ ਮੈਨੂੰ ਪ੍ਰਿੰਸੀਪਲ ਬਣਾਇਆ ਗਿਆ। ਇਹ 1922 ਦੀ ਗੱਲ ਹੈ। ਇੰਡੀਅਨ ਹਿਸਟਰੀ ਉੱਤੇ ਖ਼ਾਸ ਜ਼ੋਰ ਸੀ। ਇਹ ਜੈ ਚੰਦਰ ਵਿਦਿਆਲੰਕਾਰ ਪੜ੍ਹਾਂਦੇ ਸਨ। ਯੂਰਪੀ ਹਿਸਟਰੀ ਭਾਈ ਪਰਮਾਨੰਦ ਪੜ੍ਹਾਂਦੇ ਸਨ। ਆਰੀਆ ਸਮਾਜ ਨੇ ਭਾਈ ਜੀ ਨੂੰ ਮਿਸ਼ਨਰੀ ਬਣਾ ਕੇ ਅਫ਼ਰੀਕਾ ਤੇ ਇੰਗਲੈਂਡ ਘੱਲਿਆ ਸੀ। ਉੱਥੇ ਇਨ੍ਹਾਂ ਕਿਤਾਬ ਲਿਖੀ : 'ਹਿੰਦੁਸਤਾਨ ਕਾ ਇਤਿਹਾਸ'। ਇਹ ਬਾਗ਼ੀਆਨਾ ਕਿਤਾਬ ਮੰਨੀ ਗਈ। ਭਾਈ ਜੀ ਨੂੰ ਫਾਂਸੀ ਦੀ ਸਜ਼ਾ ਹੋਈ ਸੀ। ਮਦਨ ਮੋਹਨ ਮਾਲਵੀਆ ਤੇ ਸੀ. ਐੱਫ. ਐਂਡਰੀਊਜ਼ ਨੇ ਦਖ਼ਲ ਦੇ ਕੇ ਫਾਂਸੀ ਦੀ ਸਜ਼ਾ

ਤੁੜਵਾਈ ਸੀ ਤੇ ਫੇਰ ਇਨ੍ਹਾਂ ਕਾਲੇ ਪਾਣੀ ਦੀ ਸਜ਼ਾ ਕੱਟੀ। ਦੌਲਤ ਰਾਮ ਇਕਨੌਮਿਕਸ ਪੜ੍ਹਾਂਦੇ ਸਨ। ਚੇਤ ਰਾਮ (ਗੜ੍ਹਵਾਲ) ਹਿੰਦੀ ਤੇ ਮੇਲਾ ਰਾਮ ਵਫ਼ਾ (ਉਰਦੂ ਸ਼ਾਇਰ) ਉਰਦੂ ਦੀ ਤਾਲੀਮ ਦਿੰਦੇ ਸਨ। ਬਾਕੀ ਉਸਤਾਦਾਂ (ਅਧਿਆਪਕਾਂ) ਦੇ ਨਾਂ ਐਸ ਵੇਲੇ ਮੈਨੂੰ ਯਾਦ ਨਹੀਂ।

ਭਗਤ ਸਿੰਘ ਮੇਰੇ ਕੋਲ ਪੜ੍ਹਦਾ ਸੀ-ਇੰਗਲਿਸ਼ ਤੇ ਯੂਰਪੀ ਹਿਸਟਰੀ। ਬੜਾ ਹੁਸ਼ਿਆਰ ਨੌਜਵਾਨ ਸੀ ਉਹ। ਯੂਰਪੀ ਇਨਕਲਾਬਾਂ ਤੋਂ ਇਹ ਪ੍ਰੇਰਣਾ ਮਿਲਦੀ ਸੀ ਕਿ ਕੋਈ ਵੀ ਸਿਆਸੀ/ਸਮਾਜੀ ਤਬਦੀਲੀ ਹਥਿਆਰਬੰਦ ਇਨਕਲਾਬ ਬਿਨਾਂ ਨਹੀਂ ਹੋ ਸਕਦੀ। ਉਸ ਵੇਲੇ ਗਾਂਧੀ ਨੇ ਐਲਾਨ ਕੀਤਾ ਸੀ ਕਿ ਉਹ ਬਾਰਾਂ ਮਹੀਨਿਆਂ ਦੇ ਅੰਦਰ-ਅੰਦਰ ਅਹਿੰਸਾ ਨਾਲ ਸਵਰਾਜ ਹਾਸਲ ਕਰੇਗਾ। ਅਸੀਂ ਮਖ਼ੌਲ ਕਰਨਾ ਭਈ ਗਾਂਧੀ ਤਾਂ ਸ਼ੇਖ਼ ਚਿਲੀ ਏ। ਅਹਿੰਸਾ ਨਾਲ ਨਾ ਕਦੇ ਤਬਦੀਲੀ ਆਈ ਹੈ, ਨਾ ਆਏਗੀ।

ਅਸਾਂ ਕਾਲਜ ਵਿੱਚ ਦੋ-ਤਿੰਨ ਸੰਗਠਨ ਬਣਾ ਲਏ। ਪਹਿਲਾ ਸੀ—ਰਾਸ਼ਟਰੀ ਡਰਾਮੈਟਿਕ ਕਲੱਬ। ਇਹਦਾ ਕੰਮ ਆਮ ਲੋਕਾਂ ਵਿੱਚ ਜਾ ਕੇ ਡਰਾਮੇ ਖੇਲਣਾ ਸੀ। ਜਿੱਥੇ ਕਾਂਗਰਸ ਵਾਲੇ ਪੁਲੀਟੀਕਲ ਕਾਨਫਰੰਸਾਂ ਕਰਿਆ ਕਰਦੇ ਸਨ, ਉੱਥੇ ਅਸੀਂ ਪੁੱਜ ਜਾਂਦੇ ਸਾਂ ਤੇ ਕਾਨਫਰੰਸ ਮਗਰੋਂ ਲੋਕਾਂ ਨੂੰ ਡਰਾਮੇ ਦਿਖਾਂਦੇ। ਦੋ-ਤਿੰਨ ਡਰਾਮੇ ਯਾਦ ਨੇ। ਪਹਿਲਾ ਮਹਾਰਾਣਾ ਪ੍ਰਤਾਪ ਸੀ। ਹੁਣ ਯਾਦ ਨਹੀਂ ਇਹ ਕਿਸ ਨੇ ਲਿਖਿਆ ਸੀ। ਭਗਤ ਸਿੰਘ ਇਸ ਡਰਾਮੇ ਵਿੱਚ ਰਾਣਾ ਪ੍ਰਤਾਪ ਦਾ ਰੋਲ ਕਰਦਾ ਸੀ। ਦੂਜਾ ਡਰਾਮਾ ਹਿੰਦੂ ਮੁਸਲਿਮ ਏਕਤਾ ਦੇ ਵਿਸ਼ੇ ਬਾਰੇ ਸੀ ਤੇ ਤੀਜੇ ਦਾ ਨਾਂ 'ਵੀਰ ਅਭਿਮਨਯੂ' ਸੀ। ਡਰਾਮਿਆਂ ਵਿੱਚ ਗੀਤ ਹੁੰਦੇ ਸਨ। ਛੋਟੇ-ਛੋਟੇ ਤਾਲਿਬ ਇਲਮਾਂ ਨੇ ਹਾਰਮੋਨੀਅਮ ਤੇ ਤਬਲੇ ਨਾਲ ਗੀਤ ਗਾਉਣੇ। ਇੱਕ ਗੀਤ ਲਾਲਾ ਬਾਂਕੇ ਦਿਆਲ ਦਾ ਸੀ :

**ਕਦੇ ਤਾਂ ਹਿੰਦੀਆ ਹੋਸ਼ ਸੰਭਾਲ ਵੇ**
**ਹੋਸ਼ ਸੰਭਾਲ ਵੇ ਲੁਟ ਗਿਆ ਮਾਲ ਵੇ**

'ਪਗੜੀ ਸੰਭਾਲ ਓ ਜੱਟਾ' ਵਾਲਾ ਗੀਤ ਹੋਰ ਹੈ।

**ਦੂਜਾ ਗੀਤ ਸੀ—**

ਬਸ ਓ ਯਾਰ ਨਾ ਕਰ ਵਧੀਕੀ
ਅਸਾਂ ਸਮਝ ਲਿਤੇ ਤੇਰੇ ਚਾਲੇ
ਸੋਨਾ ਚਾਂਦੀ ਸਾਡੇ ਲੁੱਟ ਲੀਤੇ ਨੇ
ਤੇਰੇ ਕਾਗਜ਼ ਕੱਢੇ ਦੀਵਾਲੇ
ਹਿੰਦੁਸਤਾਨ ਸੋਨੇ ਦੀ ਧਰਤੀ
ਜਿੱਥੇ ਭੁੱਖੇ ਮਰਦੇ ਲਾਲੋ
ਗਲੀਆਂ ਦੇ ਵਿਚ ਫਿਰਨ ਨਿਮਾਣੇ

**ਇਕ ਹੋਰ ਗੀਤ ਗਾਉਂਦੇ ਸੀ:**

ਹਿੰਦੂ ਕਹੇ ਮੈਂ ਸਭ ਤੋਂ ਵੱਡਾ
ਮੇਰਾ ਹਿੰਦੁਸਤਾਨ ਟਿਕਾਣਾ
ਮੁਸਲਮ ਕਹੇ ਹੁਣ ਘਰ ਇਹ ਸਾਡਾ
ਸਾਨੂੰ ਮਿਲਿਆ ਹੁਕਮ ਰੱਬਾਣਾ।
ਸਿੱਖ ਕਹੇ ਸਾਡਾ ਵੀ ਸਾਂਝਾ
ਅਸਾਂ ਪਹਿਲਾ ਕਦਮ ਲਗਾਣਾ
'ਬਾਂਕੇ' ਯਾਰ ਫਰੰਗੀ ਆਖੇ
ਇਹ ਹੱਥ ਲਾਵੇ ਤਾਂ ਮੈਂ ਜਾਣਾ।
ਅਸਾਂ ਵੱਸਣਾ ਵੇ ਵਸਣਾ ਬੀਬਾ
ਹਿੰਦ ਸਾਡਾ ਘਰ ਬਾਰ
ਤੁਸਾਂ ਨੱਸਣਾ ਵੇ ਨੱਸਣਾ
ਹਿੰਦ ਛੱਡ ਕੇ ਆਖ਼ਰਕਾਰ।

ਇਹ ਨਾਟਕ ਅਸਾਂ ਗੁੱਜਰਾਂਵਾਲਾ, ਰਾਵਲਪਿੰਡੀ, ਲਾਹੌਰ ਤੇ ਹੋਰ ਥਾਵੀਂ ਕੀਤੇ।

ਸਾਡਾ ਦੂਜਾ ਸੰਗਠਨ ਸੀ—ਨੌਜਵਾਨ ਭਾਰਤ ਸਭਾ। ਇਸ ਰਾਹੀਂ ਅਸੀਂ ਲੋਕਾਂ ਵਿੱਚ ਸਿਆਸੀ ਜਾਗ੍ਰਿਤੀ ਲਿਆਉਣਾ ਚਾਹੁੰਦੇ ਸਾਂ, ਅਸੀਂ ਚਾਹੁੰਦੇ ਸਾਂ ਭਈ ਇਹ ਵਹਿਮ ਤੋੜ ਸੁੱਟੀਏ, ਭਈ ਗਾਂਧੀ ਬਾਰਾਂ ਮਹੀਨਿਆਂ ਦੇ ਵਿੱਚ-ਵਿੱਚ ਸਵਰਾਜ ਲੈ ਕੇ ਦੇ ਦੇਵੇਗਾ।

ਫੇਰ ਬਾਹਰੋਂ ਲਿਟਰੇਚਰ ਆਵਣਾ ਸ਼ੁਰੂ ਹੋਇਆ— ਆਇਰਲੈਂਡ ਤੋਂ, ਰੂਸ ਤੋਂ। ਨੌਜਵਾਨ ਭਾਰਤ ਸਭਾ ਦੇ ਦੋ ਗਰੁੱਪ ਹੋ ਗਏ, ਪਰ ਇਹ ਫੁੱਟ ਬਿਲਕੁਲ ਨਾ ਸੀ। ਪਹਿਲਾ ਗਰੁੱਪ ਭਗਤ ਸਿੰਘ ਦਾ ਸੀ। ਇਹ ਐਰਲੈਂਡ (ਆਇਰਲੈਂਡ) ਤੋਂ ਪ੍ਰੇਰਣਾ ਲੈਂਦਾ ਸੀ ਕਿ ਪੁਲਿਸ ਥਾਣਿਆਂ ਤੇ ਫ਼ੌਜੀ ਛਾਉਣੀਆਂ ਉੱਤੇ ਹੱਲੇ ਬੋਲ ਕੇ ਹਥਿਆਰ ਇਕੱਠੇ ਕੀਤੇ ਜਾਣ ਤੇ ਇੰਝ ਇਨਕਲਾਬ ਲਿਆਂਦਾ ਜਾਵੇ। ਦੂਜਾ ਗਰੁੱਪ ਮੇਰਾ ਤੇ 'ਕਾਮਰੇਡ ਰਾਮ ਕਿਸ਼ਨ' ਦਾ ਸੀ। ਰਾਮ ਕਿਸ਼ਨ ਝੰਗ ਦਾ ਸੀ ਤੇ ਇਹ ਰੂਸ ਨੂੰ ਜਾਂਦਿਆਂ ਰਾਹ ਵਿਚ ਦਰਿਆ ਪਾਰ ਕਰਦਿਆਂ ਡੁੱਬ ਮੋਇਆ ਸੀ। ਅਸੀਂ ਰੂਸ ਤੋਂ ਪ੍ਰੇਰਣਾ ਲੈਂਦੇ ਸਾਂ। ਤੁਹਾਨੂੰ ਪਤਾ ਹੋਏਗਾ, ਲੈਨਿਨ ਦਾ ਵੱਡਾ ਭਰਾ ਫਾਹੇ ਲੱਗਾ ਸੀ, ਕਿਉਂਕਿ ਉਹਨੇ ਜ਼ਾਰ ਨੂੰ ਕਤਲ ਕਰਨ ਦੀ ਕੋਸ਼ਿਸ਼ ਕੀਤੀ ਸੀ। ਲੈਨਿਨ ਨੇ ਮਾਰਕਸਵਾਦ ਦੀ ਸਟੱਡੀ ਕਰਕੇ ਕਿਹਾ ਕਿ ਇਹ ਕਤਲ ਕਰਨ ਵਾਲਾ ਰਾਹ ਗ਼ਲਤ ਹੈ। ਕਿਸਾਨਾਂ ਤੇ ਮਜ਼ਦੂਰਾਂ ਨੂੰ ਜੱਥੇਬੰਦ ਕੀਤਾ ਜਾਏ। ਇਹ ਅਮਲ ਲੰਮਾ ਹੈ, ਲੇਕਿਨ ਹੈ ਯਕੀਨੀ। ਭਗਤ ਸਿੰਘ ਨੇ ਜਦ ਆਪ ਸਟੱਡੀ ਕਰਕੇ ਸਾਰੀ ਗੱਲ ਜਾਣੀ, ਤਾਂ ਉਹ ਰੂਸੀ ਰਾਹ ਦਾ ਮੁੱਦਈ ਹੋ ਗਿਆ। ਇਸੇ ਸਦਕਾ ਉਸ ਨੇ

ਹਿੰਦੁਸਤਾਨ ਰਿਪਬਲੀਕਨ ਆਰਮੀ ਦਾ ਨਾਂਅ ਬਦਲ ਕੇ ਹਿੰਦੁਸਤਾਨ 'ਸੋਸ਼ਲਿਸਟ' ਰਿਪਬਲੀਕਨ ਆਰਮੀ ਰੱਖਿਆ।

ਪੰਜਾਬ ਵਿਚ ਉਦੋਂ ਕੋਈ ਫੈਕਟਰੀ ਕਾਰਖਾਨਾ ਨਹੀਂ ਸੀ। ਸਿਰਫ਼ ਇੱਕੋ ਮਜ਼ਦੂਰ ਯੂਨੀਅਨ ਸੀ, ਉਹ ਸੀ ਨਾਰਥ-ਵੈਸਟ (ਉੱਤਰ-ਪੱਛਮ) ਰੇਲਵੇ ਯੂਨੀਅਨ। ਇਹਦਾ ਪ੍ਰਧਾਨ ਅੰਗਰੇਜ਼ ਮਿਸਟਰ ਮਿਲਰ ਹੁੰਦਾ ਸੀ। ਕਿਉਂਕਿ ਸਨਅਤੀ ਮਜ਼ਦੂਰ ਕੋਈ ਨਾ ਸਨ, ਸੋ ਸਾਡੇ ਦਿਮਾਗ਼ ਵਿੱਚ ਆਇਆ ਕਿ ਕਿਸਾਨਾਂ ਵਿਚ ਕੰਮ ਕਰਨਾ ਚਾਹੀਦਾ ਹੈ। ਅੰਗਰੇਜ਼ ਆਪਣੀ ਫ਼ੌਜ ਤੇ ਪੁਲਿਸ ਦੀ ਭਰਤੀ ਪੰਜਾਬ ਦੇ ਕਿਸਾਨਾਂ ਵਿੱਚੋਂ ਕਰਦਾ ਹੈ। ਜਗ੍ਹਾ-ਜਗ੍ਹਾ ਕਿਸਾਨਾਂ ਨੂੰ ਪੜ੍ਹਾਉਣ ਵਿੱਚ ਮੈਂ ਵੀ ਸਰਗਰਮ ਸਾਂ। ਫਰਾਂਸੀਸੀ ਇਨਕਲਾਬ ਤੋਂ ਮੈਂ ਇਹ ਵਿਚਾਰ ਲਿਆ ਕਿ ਵੱਡੀਆਂ-ਵੱਡੀਆਂ ਕਿਤਾਬਾਂ ਨਾ ਕੋਈ ਖ਼ਰੀਦ ਸਕਦਾ ਹੈ ਤੇ ਨਾ ਪੜ੍ਹ ਸਕਦਾ ਹੈ। ਸੋ ਮੈਂ ਛੋਟੇ-ਛੋਟੇ ਪੈਂਫਲਟਾਂ ਦੀ ਲੜੀ ਛਾਪੀ, 10-12 ਪੈਂਫਲਟ ਛਾਪੇ। ਇਹ 1924 ਤੋਂ 1929 ਤੱਕ ਛਪੇ। ਕੁੱਝ ਨਾਂਅ ਯਾਦ ਨੇ: (1) "ਹਮ ਸੁਰਾਜ ਕਿਉਂ ਚਾਹਤੇ ਹੈਂ?" (2) ਨੌਜਵਾਨੋਂ ਸੇ ਦੋ-ਦੋ ਬਾਤੇਂ। (3) "ਦੁਨੀਆ ਕਾ ਸਭ ਸੇ ਬੜਾ ਪਾਪ", (4) "ਹਿੰਦੁਸਤਾਨ ਕਾ ਸਭ ਸੇ ਬੜਾ ਇਨਸਾਨ", (5) "ਨਈ ਤਾਲੀਮ" (ਕਿਰਤੀ ਉਰਦੂ, ਮਈ 1929), (6) "ਹਮਾਰੀ ਸਭ ਸੇ ਬੜੀ ਜ਼ਰੂਰਤ" (ਕਿਰਤੀ ਉਰਦੂ, ਸਤੰਬਰ 1929), (7) "ਹਿੰਦੁਸਤਾਨ ਮੇਂ ਕਮਿਊਨਿਜ਼ਮ ਕੇ ਪ੍ਰਚਾਰ ਕੇ ਰਸਤੇ ਮੇਂ ਰੁਕਾਵਟੇਂ" (ਕਿਰਤੀ ਉਰਦੂ, ਨਵੰਬਰ 1929)। ਕਿਤਾਬਾਂ ਵੀ ਸਸਤੇ ਭਾਅ ਛਾਪੀਆਂ। ਇਕ ਦਾ ਨਾਂ ਸੀ "ਸੋਸ਼ਲਿਜ਼ਮ।"

ਉਦੋਂ ਸਾਰੇ ਲੀਡਰ ਉਰਦੂ ਵਿੱਚ ਤਕਰੀਰਾਂ ਕਰਿਆ ਕਰਦੇ ਸਨ, 'ਪਰ ਮੈਂ ਪੰਜਾਬੀ ਵਿੱਚ ਤਕਰੀਰ ਕਰਨ ਵਾਲਾ ਪਹਿਲਾ ਸ਼ਖ਼ਸ ਸਾਂ। 1930 ਦੇ ਸ਼ੁਰੂ ਵਿੱਚ ਮੈਂ ਲਾਹੌਰ ਦੇ ਮੋਰੀ ਦਰਵਾਜ਼ੇ 'ਤੇ ਤਕਰੀਰ ਕੀਤੀ। ਇਸੇ ਤਕਰੀਰ ਕਰਕੇ ਮੈਨੂੰ 124-ਏ ਦਫ਼ਾ ਤਹਿਤ ਡੇਢ ਸਾਲ ਦੀ ਸਜ਼ਾ ਹੋਈ। ਮੁਕੱਦਮਾ ਜੇਲ੍ਹ 'ਚ ਹੀ ਚੱਲਿਆ। ਮਿ. ਲੂਈ ਹਿੰਦੁਸਤਾਨੀ ਈਸਾਈ ਜੱਜ ਸੀ। ਸਾਨੂੰ ਹੁਕਮ ਸੀ ਕਿ ਕੇਸ ਦੀ ਡੀਫੈਂਸ ਨਹੀਂ ਦੇਣੀ। ਲਾਹੌਰ ਮਗਰੋਂ ਮੁਲਤਾਨ ਜੇਲ੍ਹ 'ਚ ਕੈਦ ਕੱਟੀ। ਨੌਂ-ਦਸ ਮਹੀਨੇ ਕੱਟੇ ਸਨ ਕਿ ਗਾਂਧੀ-ਇਰਵਨ ਪੈਕਟ ਹੋ ਗਿਆ ਤੇ ਮੈਂ ਰਿਹਾਅ ਹੋਇਆ।

ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਜਦ ਫਾਂਸੀ ਦਾ ਹੁਕਮ ਹੋਇਆ, ਤਾਂ ਲੋਕਾਂ ਵਿੱਚ ਬੜੀ ਹਲਚਲ ਸੀ। ਲੋਕ ਆਂਹਦੇ ਸਨ ਪਈ ਗਾਂਧੀ ਇਸ ਹਾਲਤ ਵਿਚ ਹੈ ਕਿ ਉਹ ਗਵਰਨਰ ਜਨਰਲ ਨਾਲ ਗੱਲ ਕਰਕੇ ਇਨਕਲਾਬੀਆਂ ਦੀ ਸਜ਼ਾ ਘਟਵਾ ਸਕਦਾ ਹੈ, ਪਰ ਉਸ ਸ਼ਖ਼ਸ ਨੇ ਇਹ ਕੰਮ ਨਹੀਂ ਕੀਤਾ। ਉਹ ਤਾਂ ਅਹਿੰਸਾ ਦਾ ਢੌਂਗੀ ਸੀ। ਲਾਹੌਰ ਕਾਂਗਰਸ ਵਿੱਚ ਗਾਂਧੀ ਨੇ ਉਲਟਾ ਭਗਤ ਸਿੰਘ ਹੁਰਾਂ ਦੀ ਨਿਖੇਧੀ ਦਾ ਮਤਾ ਪਾਸ ਕਰਾਇਆ, ਪਰ ਬੋਸ ਤੇ ਨਹਿਰੂ ਨੇ ਭਗਤ ਸਿੰਘ ਦੀ ਵਡਿਆਈ ਕੀਤੀ ਸੀ।

ਮੈਨੂੰ ਆਪਣੇ ਕੁੱਝ ਵਿਦਿਆਰਥੀਆਂ ਦੇ ਨਾਂ ਯਾਦ ਹਨ-ਭਗਤ ਸਿੰਘ, ਸੁਖਦੇਵ, ਕਾਮਰੇਡ ਰਾਮ ਕਿਸ਼ਨ, ਕਾਮਰੇਡ ਰਾਮ ਚੰਦਰ (ਕਾਂਗੜੇ ਦਾ ਸੀ, ਹੁਣ ਦਿੱਲੀ ਰਹਿੰਦਾ ਹੈ), ਯਸ਼ਪਾਲ, ਜਸਵੰਤ (ਝੰਡਾ) ਸਿੰਘ (ਦਿੱਲੀ ਖਾਦੀ ਭੰਡਾਰ ਦਾ ਇੰਚਾਰਜ ਹੁੰਦਾ ਸੀ) ਤੇ ਭਗਵਤੀ ਚਰਣ ਵੋਹਰਾ। ਭਗਵਤੀ ਅਸਲੋਂ ਹੀ ਚੁੱਪ ਰਹਿੰਦਾ ਸੀ। ਕਿਸੇ ਨਾਲ ਬਹੁਤੀ ਗੱਲ ਨਾ ਸੀ ਕਰਦਾ। ਇਸ ਬਾਰੇ ਸਭ ਤੋਂ ਵੱਧ ਗ਼ਲਤ-ਫਹਿਮੀ ਸੀ। ਕਈ ਤਾਂ ਕਹਿੰਦੇ ਸੀ, ਸੀ.ਆਈ.ਡੀ. ਵਾਲਾ ਹੈ।

'ਸਾਡਾ ਕਾਲਜ 1921 ਤੋਂ 1928 ਤੱਕ ਹੀ ਚੱਲਿਆ।' ਕਿਉਂ ਬੰਦ ਹੋਇਆ? ਕਾਂਗਰਸ ਦੀ ਮੂਵਮੈਂਟ ਢਿੱਲੀ ਪੈ ਗਈ। ਨਵੇਂ ਮੁੰਡੇ ਆਉਣੋਂ ਬੰਦ ਹੋ ਗਏ, ਭਰਤੀ ਰੁਕ ਗਈ। ਬਹੁਤੇ ਤਾਂ ਮੁੜ 'ਗੁਲਾਮ ਖਾਨਿਆਂ' ਵਿੱਚ ਚਲੇ ਗਏ। ਕੋਈ ਵਕੀਲ ਬਣ ਗਿਆ, ਕੋਈ ਕੁੱਝ।

ਕਾਂਗੜੇ ਜ਼ਿਲ੍ਹੇ ਤੋਂ ਅੰਗਰੇਜ਼ ਸਰਕਾਰ ਡੋਗਰਿਆਂ ਤੇ ਰਾਜਪੂਤਾਂ ਦੀ ਬਹੁਤ ਭਰਤੀ ਕਰਦੀ ਸੀ। ਮੈਂ ਉਸ ਜ਼ਿਲ੍ਹੇ ਵਿੱਚ ਕਈ ਸਾਲ ਗੁਜ਼ਾਰੇ। ਲੋਕਾਂ ਵਿੱਚ ਕੰਮ ਕੀਤਾ।

**("ਲਕੀਰ" ਦੇ ਅਪਰੈਲ-ਮਈ 1978 ਦੇ ਅੰਕ ਵਿੱਚੋਂ)**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਦਿੜਬਾ ਦੇ ਸੀਨੀਅਰ ਮੈਂਬਰ ਪ੍ਰਿੰਸੀਪਲ ਗੁਰਤੇਜ ਸਿੰਘ ਜਨਾਲ ਜੀ ਦੀ ਜੀਵਨ ਸਾਥਣ ਅਮਰਜੀਤ ਕੌਰ ਜੀ, ਇਕਾਈ ਭੀਖੀ ਦੇ ਵਿੱਤ ਮੁਖੀ ਜਸਪਾਲ ਅਤਲਾ ਜੀ ਦੇ ਮਾਤਾ ਰਾਣੀ ਕੌਰ ਜੀ, ਤਰਕਸ਼ੀਲ ਲਹਿਰ ਦੇ ਸਨੇਹੀ ਅਤੇ ਸ਼ਹੀਦ ਭਗਤ ਸਿੰਘ ਲਾਇਬਰੇਰੀ ਜੀਦਾ ਦੇ ਸਰਗਰਮ ਆਗੂ ਜਗਮੇਲ ਸਿੰਘ ਜੀ ਦੇ ਬਹੁਤ ਹੀ ਹੋਣਹਾਰ ਬੇਟੇ ਡਾ. ਅਰਸ਼ਦੀਪ ਸਿੰਘ ਜੀਦਾ ਦੀ ਸੜਕ ਹਾਦਸੇ ਵਿੱਚ ਹੋਈ ਬੇਵਕਤੀ ਮੌਤ, ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਸੂਬਾ ਕਮੇਟੀ ਮੈਂਬਰ ਨਾਮਦੇਵ ਸਿੰਘ ਭੁਟਾਲ, ਟਰੇਡ ਯੂਨੀਅਨ-ਸਮਾਜਿਕ ਆਗੂ ਮਾਸਟਰ ਸਾਧੂ ਸਿੰਘ ਅਤੇ ਲੇਖਕ ਨ੍ਰਿਪਇੰਦਰ ਸਿੰਘ ਜੀ ਦੀ ਮੌਤ 'ਤੇ ਡੂੰਘਾ ਦੁੱਖ ਪ੍ਰਗਟਾਉਂਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਦੀ ਹੈ।

# ਚੇਤਨਾ ਪ੍ਰੀਖਿਆ: ਵਧਦੇ ਕਦਮ

**ਰਾਜਿੰਦਰ ਭਦੌੜ**



ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਜਿੱਥੇ ਵਿਦਿਆਰਥੀਆਂ ਨੂੰ ਚੇਤਨਾ ਦਾ ਚਾਨਣ ਵੰਡ ਰਹੀ ਹੈ, ਉੱਥੇ ਸਕੂਲ ਮੁਖੀਆਂ ਤੇ ਅਧਿਆਪਕਾਂ ਦੇ ਸਹਿਯੋਗ ਨਾਲ ਭਰਮ ਮੁਕਤ ਸਮਾਜ ਦਾ ਰਸਤਾ ਤਿਆਰ ਕਰ ਰਹੀ ਹੈ। ਨਾਲ ਹੀ ਵਿਗਿਆਨਕ ਸੋਚ ਦਾ ਬੀਜ ਬਣ ਭਵਿੱਖ ਵਿੱਚ ਚੰਗੇ ਨਤੀਜਿਆਂ ਦੀ ਆਸ ਵੀ ਬੰਨ੍ਹਾਉਂਦੀ ਹੈ। 2023 ਦੀ ਪੰਜਵੀਂ ਚੇਤਨਾ ਪ੍ਰੀਖਿਆ ਨੇ ਤਰਕਸ਼ੀਲ ਕਾਮਿਆਂ ਦੇ ਉੱਦਮ, ਸੁਹਿਰਦ ਯਤਨਾਂ ਸਦਕਾ ਵਧਦੇ ਕਦਮਾਂ ਦੀ ਝਲਕ ਦਰਸਾਈ ਹੈ। ਜਿਹੜੀ ਨਿਸਚੇ ਹੀ ਸੁਸਾਇਟੀ ਦੇ ਮਿਸ਼ਨ ਨੂੰ ਬਲ ਦੇਣ ਵਾਲੀ ਹੈ। ਇਸ ਨੇ ਵਿਦਿਆਰਥੀ ਵਰਗ ਵਿੱਚ ਨਵੀਂ ਚੇਤਨਾ ਦਾ ਸੰਚਾਰ ਕੀਤਾ ਹੈ। ਜਿਸ ਦੇ ਨਤੀਜੇ ਉਤਸ਼ਾਹਜਨਕ ਤੇ ਪ੍ਰੇਰਨਾਮਈ ਹਨ।

ਵਿਦਿਆਰਥੀਆਂ ਵਿੱਚ ਹਰ ਸਾਲ ਹਰਮਨ ਪਿਆਰੀ ਹੋ ਰਹੀ ਇਸ ਪ੍ਰੀਖਿਆ ਨੇ ਆਰੰਭ ਤੋਂ ਲੈ ਕੇ ਹੁਣ ਤੱਕ ਪੰਜਵੇਂ ਪਾਏਦਾਨ ਤੱਕ ਪਹੁੰਚਦਿਆਂ ਬਹੁਤ ਕੁਝ ਹਾਸਲ ਕੀਤਾ ਹੈ। ਪਹਿਲੀ ਚੇਤਨਾ ਪ੍ਰੀਖਿਆ ਵਿੱਚ ਵਿਦਿਆਰਥੀਆਂ ਦੀ ਗਿਣਤੀ 4600 ਸੀ। ਜਿਹੜੀ ਹੁਣ ਪੰਜਵੀਂ ਪ੍ਰੀਖਿਆ ਤੱਕ ਪੁੱਜਦਿਆਂ 36543 ਤੱਕ ਪਹੁੰਚ ਗਈ ਹੈ। ਇਹ ਤਰਕਸ਼ੀਲ ਲਹਿਰ ਦੇ ਕਾਮਿਆਂ ਤੇ ਸਨੇਹੀਆਂ ਦੀ ਮਿਹਨਤ ਦਾ ਨਤੀਜਾ ਹੈ।

ਪੰਜਵੀਂ ਚੇਤਨਾ ਪ੍ਰੀਖਿਆ ਵਿੱਚ ਸੁਸਾਇਟੀ ਦੀਆਂ ਲਗਭਗ 70 ਇਕਾਈਆਂ ਨੇ ਇਸ ਸਰਗਰਮੀ ਵਿੱਚ ਭਾਗ ਲਿਆ। ਜਿੰਨ੍ਹਾਂ ਵਿੱਚੋਂ ਰੋਪੜ ਇਕਾਈ ਨੇ 3116, ਪਟਿਆਲ਼ਾ ਅਰਬਨ ਅਸਟੇਟ 3038, ਸ਼ਾਹਕੋਟ 2401, ਸੰਗਰੂਰ 1874 ਤੇ ਭਦੌੜ 1705 ਸਮੇਤ ਕੁੱਲ 10 ਇਕਾਈਆਂ ਨੇ ਇੱਕ ਹਜ਼ਾਰ ਤੋਂ ਵੱਧ ਵਿਦਿਆਰਥੀਆਂ ਦੀ ਪ੍ਰੀਖਿਆ ਲਈ ਰਜਿਸਟ੍ਰੇਸ਼ਨ ਕੀਤੀ। ਏਨੀ ਵੱਡੀ ਗਿਣਤੀ ਵਿੱਚ ਵਿਦਿਆਰਥੀਆਂ ਤੱਕ ਪਹੁੰਚ ਕਰਕੇ ਚੇਤਨਾ ਪ੍ਰੀਖਿਆ ਲਈ ਤਿਆਰ ਕਰਨਾ ਆਪਣੇ ਆਪ ਵਿੱਚ ਇੱਕ ਅਹਿਮ ਪ੍ਰਾਪਤੀ ਹੈ।

ਪ੍ਰੀਖਿਆ ਦੇ ਆਰੰਭ ਵਿੱਚ ਨਤੀਜਾ ਮਿਡਲ ਤੇ ਸੈਕੰਡਰੀ ਵਰਗ ਦਾ ਹੀ ਕੱਢਿਆ ਜਾਂਦਾ ਸੀ ਪਰ ਹੁਣ ਹੋਣਹਾਰ ਵਿਦਿਆਰਥਣ ਅੰਸ਼ਿਕਾ ਗਰੋਵਰ ਤੇ ਉਸ ਦੇ ਪਿਤਾ ਮਾਸਟਰ ਗਗਨ ਰਾਮਪੁਰਾ ਦੀ ਮਿਹਨਤ ਸਦਕਾ ਪ੍ਰੀਖਿਆ ਦਾ ਨਤੀਜਾ 6ਵੀਂ ਕਲਾਸ ਤੋਂ 12 ਵੀਂ ਤੱਕ ਹਰੇਕ ਕਲਾਸ ਦਾ ਵੱਖਰਾ ਨਤੀਜਾ ਤਿਆਰ ਕਰਕੇ ਇਨਾਮ ਦਿੱਤੇ ਜਾਂਦੇ ਹਨ। ਪ੍ਰੀਖਿਆ OMR ਸ਼ੀਟ ’ਤੇ ਕਰਵਾਈ ਜਾਂਦੀ ਹੈ। ਪ੍ਰੀਖਿਆ ਵਿੱਚ ਹੋਰ ਸੁਧਾਰ ਦੀ ਗੁੰਜਾਇਸ਼ ਨੂੰ ਮੁੱਖ ਰੱਖਦਿਆਂ ਅਗਲੀ ਪ੍ਰੀਖਿਆ ਤੋਂ ਵਿਦਿਆਰਥੀਆਂ ਨੂੰ ਭਰੇ ਹੋਏ ਰੋਲ ਨੰਬਰਾਂ ਵਾਲ਼ੀਆਂ ਉੱਤਰ ਪੱਤਰੀਆਂ ਮੁਹੱਈਆ ਕਰਵਾਉਣ ਦਾ ਪ੍ਰੋਜੈਕਟ ਉਲੀਕਿਆ ਗਿਆ ਹੈ।

ਵਿਦਿਆਰਥੀਆਂ ਲਈ ਤਿਆਰ ਕੀਤੀ ਸਿਲੇਬਸ ਪੁਸਤਕ ਦੀ ਕੀਮਤ 40 ਰੁ. ਹੀ ਰੱਖੀ ਗਈ ਹੈ। ਪ੍ਰਬੰਧਕੀ ਤੇ ਇਨਾਮ ਸਨਮਾਨ ਦਾ ਸਾਰਾ ਖਰਚ ਸੂਬਾ ਕਮੇਟੀ ਵੱਲੋਂ ਦਾਨੀ ਸੱਜਣਾਂ ਦੇ ਸਹਿਯੋਗ ਨਾਲ ਕੀਤਾ ਜਾ ਰਿਹਾ ਹੈ। ਪ੍ਰੀਖਿਆ ਵਿੱਚ ਭਾਗ ਲੈਣ ਵਾਲ਼ੇ ਹਰੇਕ ਵਿਦਿਆਰਥੀ ਨੂੰ ਪ੍ਰਸੰਸਾ ਪੱਤਰ, ਇਕਾਈ ਵਿੱਚੋਂ ਮੋਹਰੀ ਵਿਦਿਆਰਥੀਆਂ ਨੂੰ 200 ਰੁ. ਦੀਆਂ ਪੁਸਤਕਾਂ, ਜ਼ੋਨ ਵਿੱਚੋਂ ਮੋਹਰੀ ਰਹਿਣ ’ਤੇ 300 ਰੁ. ਦੀਆਂ ਪੁਸਤਕਾਂ, ਸਟੇਟ ਵਿੱਚੋਂ ਮੋਹਰੀ ਰਹਿਣ ’ਤੇ 500 ਰੁ. ਦੀਆਂ ਪੁਸਤਕਾਂ ਤੇ ਸਨਮਾਨ ਪੱਤਰ ਸਮੇਤ ਇੱਕ ਹਜ਼ਾਰ ਰੁਪਏ ਦੀ ਨਕਦ ਰਾਸ਼ੀ ਤੇ ਇੱਕ ਸਾਲ ਲਈ “ਤਰਕਸ਼ੀਲ” ਮੈਗਜ਼ੀਨ ਮੁਫ਼ਤ ਦਿੱਤਾ ਜਾਂਦਾ ਹੈ। ਇਸ ਵਾਰ ਪੰਜਵੀਂ ਚੇਤਨਾ ਪ੍ਰੀਖਿਆ ਦੇ ਇਨਾਮਾਂ ਵਿੱਚ ਸਟੇਟ ਪੱਧਰ ਦੇ 23, ਜ਼ੋਨ ਪੱਧਰ ਦੇ 160 ਤੇ ਇਕਾਈ ਪੱਧਰ ਦੇ 1280 ਇਨਾਮ ਮੋਹਰੀ ਰਹੇ ਵਿਦਿਆਰਥੀਆਂ ਨੂੰ ਦਿੱਤੇ ਗਏ ਹਨ। ਪਹਿਲੀ ਵਾਰ ਇਨਾਮ ਪ੍ਰਾਪਤ ਕਰਨ ਵਾਲ਼ੇ ਸਾਰੇ ਵਿਦਿਆਰਥੀਆਂ ਨੂੰ “ਤਰਕਸ਼ੀਲ” ਮੈਗਜ਼ੀਨ ਦਾ “ਵਿਦਿਆਰਥੀ ਵਿਸ਼ੇਸ਼ ਅੰਕ” ਵੀ ਦਿੱਤਾ ਗਿਆ ਹੈ।

ਪ੍ਰੀਖਿਆ ਦੇ ਵੱਖ ਵੱਖ ਪੱਧਰ ’ਤੇ ਹੋਏ ਸਨਮਾਨ ਸਮਾਰੋਹਾਂ ਵਿੱਚ ਵੇਖਣ ਨੂੰ ਮਿਲਿਆ ਉਤਸ਼ਾਹ ਪ੍ਰੇਰਨਾਮਈ ਰਿਹਾ। ਇਨਾਮ ਵੰਡ ਸਮਾਰੋਹਾਂ ਵਿੱਚ ਵਿਦਿਆਰਥੀਆਂ ਵੱਲੋਂ ਸੁਸਾਇਟੀ ਦੀ ਵਿਚਾਰਧਾਰਾ ਨਾਲ ਜੁੜੇ ਰਹਿਣ ਲਈ ਬਾਰ੍ਹਵੀਂ ਕਲਾਸ ਪਾਸ ਕਰਨ ਮਗਰੋਂ ਕਾਲਿਜ ਪੱਧਰ ਤੱਕ ਚੇਤਨਾ ਪ੍ਰੀਖਿਆ ਸ਼ੁਰੂ ਕਰਨ ਦੀ ਮੰਗ ਰੱਖੀ ਗਈ। ਸ਼ਹਿਰੀ ਸਕੂਲਾਂ ਤੇ ਪੰਜਾਬ ਨਾਲ ਲਗਦੇ ਸਰਹੱਦੀ ਰਾਜਾਂ ਵਿੱਚ ਹਿੰਦੀ ਮਾਧਿਅਮ ਵਾਲ਼ੀ ਸਿਲੇਬਸ ਪੁਸਤਕ ਦੀ ਮੰਗ ਆ ਰਹੀ ਹੈ। ਪ੍ਰੀਖਿਆ ਵਿੱਚ ਮੋਹਰੀ ਰਹਿਣ ਵਾਲੇ ਵਿਦਿਆਰਥੀਆਂ ਦੀ ਇਨਾਮੀ ਰਾਸ਼ੀ ਵਧਾਉਣ ਬਾਰੇ ਸੁਝਾਅ ਤੇ ਠੋਸ ਸਹਿਯੋਗ ਦਾ ਹੁੰਗਾਰਾ ਵੀ ਮਿਲ ਰਿਹਾ ਹੈ।

ਚੇਤਨਾ ਪ੍ਰੀਖਿਆ ਦਾ ਅੱਗੇ ਵਧ ਰਿਹਾ ਪ੍ਰੋਜੈਕਟ ਸੁਸਾਇਟੀ ਦੇ ਉਦੇਸ਼ ਦੀ ਪੂਰਤੀ ਵੱਲ ਨੂੰ ਇੱਕ ਠੋਸ ਕਦਮ ਹੈ। ਇਸ ਸਫਲਤਾ ਲਈ ਸੁਸਾਇਟੀ ਮੈਂਬਰਾਂ, ਇਕਾਈ ਮੁਖੀਆਂ, ਅਧਿਆਪਕਾਂ, ਸਕੂਲ ਮੁਖੀਆਂ ਤੇ ਆਗੂ ਟੀਮ ਦੀ ਮਿਹਨਤ ਰੰਗ ਲਿਆਈ ਹੈ। ਇਸ ਪ੍ਰੋਜੈਕਟ ਨੂੰ ਵਧੇਰੇ ਪ੍ਰਫੁਲਿਤ ਕਰਨ ਲਈ ਸਮਾਜ ਨੂੰ ਚੰਗਾ ਬਣਾਉਣਾ ਲੋਚਦੇ ਸਭਨਾਂ ਨਾਗਰਿਕਾਂ ਦੇ ਸਹਿਯੋਗ ਦੀ ਲੋੜ ਹੈ। 98728 74620

## ਖੁਸ਼ਆਮਦੀਦ: 2024:

### ਅਹਿਦ

ਜੀਵਨ ਦਾ ਇੱਕ ਮਕਸਦ ਹੋਵੇ। ਜਿਸ ਵਿੱਚ ਸੁਪਨੇ, ਸਾਂਝਾਂ ਤੇ ਅੱਗੇ ਵਧਣ ਦੀ ਤਾਂਘ ਹੋਵੇ। ਮਨ ਮਸਤਕ ਵਿੱਚ ਚੇਤਨਾ ਦਾ ਚਾਨਣ ਹੋਵੇ। ਗਿਆਨ ਦੀ ਪੂੰਜੀ ਹੋਵੇ। ਵਿਗਿਆਨਕ ਚੇਤਨਾ ਨੂੰ ਹਰ ਦਰ 'ਤੇ ਲਿਜਾਣ ਦੀ ਇੱਛਾ ਹੋਵੇ। ਸਾਵੀਂ, ਸੁਖਾਵੇਂ ਜੀਵਨ ਲਈ ਸੰਘਰਸ਼ਾਂ ਦੇ ਰਾਹ ਤੁਰਨ ਦਾ ਜ਼ਜ਼ਬਾ ਹੋਵੇ। ਜੀਵਨ ਦੀ ਸਾਰਥਿਕਤਾ ਤਾਂ ਹੀ ਹੈ। ਨਵੇਂ ਦਾ ਮਤਲਬ ਨਵੇਂ ਰਾਹ ਤਲਾਸ਼ਣ ਤੇ ਕੁੱਝ ਨਵਾਂ ਕਰਨ ਤੋਂ ਹੁੰਦਾ ਹੈ।

ਅੱਜ ਦਾ ਦੌਰ ਚੁਣੌਤੀਆਂ ਭਰਿਆ ਹੈ। ਅਗਿਆਨਤਾ, ਅੰਧਵਿਸ਼ਵਾਸ, ਨਾ ਬਰਾਬਰੀ, ਫਿਰਕਾਪ੍ਰਸਤੀ ਤੇ ਫਾਸ਼ੀਵਾਦ ਜ਼ਿੰਦਗੀ ਤੇ ਸਮਾਜ ਦਾ ਰਾਹ ਰੋਕ ਰਹੇ ਹਨ। ਗਿਆਨ, ਚੇਤਨਾ ਦੀ ਲੋਅ ਚੁਣੌਤੀਆਂ ਸਾਹਵੇਂ ਡਟਣ ਦੀ ਜਾਗ ਹੈ। ਭਰਮ ਮੁਕਤ ਚੰਗੇਰੇ ਸਮਾਜ ਦੀ ਸਿਰਜਣਾ ਦਾ ਰਾਹ ਫੜ੍ਹਨਾ ਵਕਤ ਦੀ ਮੰਗ ਹੈ ਤੇ ਲੋੜ ਵੀ। ਇਸ ਅਹਿਦ ਨੂੰ ਅਮਲਾਂ ਵਿੱਚ ਲਿਆਉਣ ਦੀ ਜਰੂਰਤ ਹੈ।

**ਵਾਰਤਕ ਅੰਸ਼**

### ਦਸਤਕ

ਮੇਰੇ ਸਾਹਵੇਂ ਸੜਕ ਤੋਂ ਪੁਸਤਕਾਂ ਨਾਲ ਭਰੀ ਸਾਹਿਤ ਵੈਨ ਗੁਜ਼ਰੀ। ਪਿਛਲੇ ਪਾਸੇ ਲਿਖੇ ਇਹ ਸ਼ਬਦ ਰਾਹ ਰੁਸ਼ਨਾਉਂਦੇ ਜਾਪੇ, ਸੁਖ ਵੇਲ਼ੇ ਸੰਜਮ, ਦੁੱਖ ਵੇਲ਼ੇ ਹੌਂਸਲਾ, ਹਰ ਵੇਲ਼ੇ ਅਧਿਐਨ। ਸੁਨੇਹਾ ਮਨ ਨੂੰ ਭਾਇਆ। ਵੱਖ ਵੱਖ ਥਾਵਾਂ 'ਤੇ ਲਗਦੇ ਪੁਸਤਕ ਮੇਲੇ। ਪੁਸਤਕਾਂ ਪੜ੍ਹਦੇ, ਚਰਚਾ ਕਰਦੇ ਤੇ ਜ਼ਿੰਦਗੀ ਦਾ ਸਬਕ ਸਿਖਦੇ ਪਾਠਕ। ਨਾਟਕਾਂ ਤੇ ਪੁਸਤਕਾਂ ਦੇ ਸਮਾਰੋਹਾਂ ਦੇ ਚਾਨਣ ਦੀ ਬਿਖਰਦੀ ਲੋਅ। ਪੰਜਾਬ ਦੇ ਸਕੂਲਾਂ, ਕਾਲਜਾਂ ਵਿੱਚ ਚੇਤਨਾ ਦਾ ਛੱਟਾ ਦਿੰਦੀ "ਤਰਕਸ਼ੀਲ ਸਾਹਿਤ ਵੈਨ"। ਲੋਕਾਂ ਨੂੰ ਸ਼ਬਦ ਸੰਸਾਰ ਨਾਲ ਜੋੜਦੀ। ਗਿਆਨ, ਚੇਤਨਾ ਦੇ ਲੜ ਲਾਉਂਦੀ। ਚੰਗੇਰੀ ਜ਼ਿੰਦਗੀ ਸੁਪਨੇ ਵੰਡਦੇ ਪੁਸਤਕਾਂ ਜਿਹੇ ਜਾਗਦੇ ਮਨੁੱਖ। ਚਾਨਣ ਦੇ ਇਹ ਕਿਣਕੇ ਵਕਤ ਦੇ ਦਰਾਂ 'ਤੇ ਦਸਤਕ ਪ੍ਰਤੀਤ ਹੁੰਦੇ ਹਨ। ਜਿਸ ਵਿੱਚ ਰੌਸ਼ਨ ਭਵਿੱਖ ਦੀ ਆਸ ਸਮੋਈ ਹੈ।

**ਯਾਦ ਅਮੁੱਲੀ:**

### ਮਹਾਨ ਖ਼ੋਜੀ : ਗੈਲੀਲੀਓ



15 ਫ਼ਰਵਰੀ 1564 ਨੂੰ ਪੀਸਾ (ਇਟਲੀ) ਵਿੱਚ ਜਨਮਿਆ ਗੈਲੀਲੀਓ ਬਚਪਨ ਤੋਂ ਹੀ ਤੀਖਣ ਬੁੱਧੀ ਦਾ ਮਾਲਕ ਸੀ। ਘਰ ਦੀ ਗਰੀਬੀ ਕਾਰਣ ਉਹ ਆਪਣੀ ਪੜ੍ਹਾਈ ਵੀ ਪੂਰੀ ਨਹੀਂ ਕਰ ਸਕਿਆ। ਗਣਿਤ ਵਿੱਚ ਉਸਦੀ ਬਹੁਤ ਰੁਚੀ ਸੀ। ਸਖ਼ਤ ਮਿਹਨਤ ਤੇ ਲਗਨ ਦੇ ਚਲਦਿਆਂ ਉਹ ਗਣਿਤ ਦਾ ਵਿਦਵਾਨ ਬਣ ਗਿਆ। ਉਸਨੇ ਗਣਿਤ ਦੇ ਅਨੇਕਾਂ ਸਿਧਾਂਤ ਗਲਤ ਸਾਬਤ ਕਰ ਦਿੱਤੇ। ਉਸਨੇ ਇੱਕ ਦੂਰਬੀਨ ਬਣਾਈ ਤੇ ਗਣਿਤ ਦੇ ਸਿਧਾਂਤਾਂ ਦੀ ਮੱਦਦ ਨਾਲ ਗ੍ਰਹਿਆਂ ਦੀ ਸਥਿਤੀ ਦਾ ਅਧਿਐਨ ਕੀਤਾ। ਉਸਨੇ ਦੱਸਿਆ ਕਿ ਚੰਦਰਮਾ ਦੇ ਤਲ 'ਤੇ ਅਨੇਕਾਂ ਪਰਬਤ ਤੇ ਘਾਟੀਆਂ ਹਨ। ਬ੍ਰਿਹਸਪਤੀ ਇਕੱਲਾ ਗ੍ਰਹਿ ਨਹੀਂ ਸਗੋਂ ਉਸ ਨਾਲ ਕੁਝ ਹੋਰ ਗ੍ਰਹਿ ਵੀ ਹਨ। ਉਸਨੇ ਇਹ ਵੀ ਦੱਸਿਆ ਕਿ ਸਾਡੀ ਆਕਾਸ਼ ਗੰਗਾ ਹਜ਼ਾਰਾਂ ਤਾਰਿਆਂ ਦਾ ਸਮੂਹ ਹੈ। ਸੂਰਜ ਬ੍ਰਹਿਮੰਡ ਦਾ ਕੇਂਦਰ ਹੈ, ਨਾ ਕਿ ਧਰਤੀ। ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਇਹ ਖੋਜਾਂ ਧਾਰਮਿਕ ਗ੍ਰੰਥਾਂ ਦੇ ਉਲਟ ਹੋਣ ਕਰਕੇ ਗੈਲੀਲੀਓ ਦੀਆਂ ਗੱਲਾਂ ਧਾਰਮਿਕ ਕੱਟੜਪੰਥੀਆਂ ਨੂੰ ਹਜ਼ਮ ਨਾ ਆਈਆਂ। ਉਸਨੂੰ ਚੇਤਾਵਨੀ ਦੇ ਕੇ ਚੁੱਪ ਕਰਵਾ ਦਿੱਤਾ ਗਿਆ। ਪਰ ਉਸ ਦੁਆਰਾ ਖੋਜੀਆਂ ਸੱਚਾਈਆਂ ਦੀ ਪੁਸਤਕ ਪ੍ਰਕਾਸ਼ਿਤ ਹੋਣ 'ਤੇ ਉਸਦੇ ਖ਼ਿਲਾਫ਼ ਅਦਾਲਤ ਵਿੱਚ ਮੁਕੱਦਮਾ ਚਲਾਇਆ ਗਿਆ। ਗੈਲੀਲੀਓ ਨੂੰ ਆਖਿਆ ਗਿਆ ਕਿ ਜੇਕਰ ਉਹ ਇਹ ਮੰਨ ਲਵੇ ਕਿ ਪੁਸਤਕ ਵਿੱਚ ਲਿਖੀਆਂ ਗੱਲਾਂ ਝੂਠ ਹਨ ਤਾਂ ਉਸਨੂੰ ਮੁਆਫ਼ ਕਰ ਦਿੱਤਾ ਜਾਵੇਗਾ। ਪਰ ਉਸਨੇ ਅਦਾਲਤ ਵਿੱਚ ਆਖਿਆ ਕਿ ਧਰਤੀ ਹੀ ਸੂਰਜ ਦੇ ਚਾਰੇ ਪਾਸੇ ਘੁੰਮਦੀ ਹੈ। ਸੱਚ ਖੋਜਣ ਤੇ ਬੋਲਣ ਬਦਲੇ ਉਸਨੂੰ ਜੇਲ੍ਹ ਵਿੱਚ ਬੰਦ ਕਰ ਦਿੱਤਾ ਗਿਆ। 1637 ਈਸਵੀ ਵਿੱਚ ਜਦ ਉਸਨੂੰ ਜੇਲ੍ਹ ਵਿੱਚੋਂ ਬਾਹਰ ਕੱਢਿਆ ਤਾਂ ਉਸਨੂੰ ਬਿਲਕੁਲ ਦਿਖਾਈ ਨਹੀਂ ਸੀ ਦਿੰਦਾ। 8 ਜਨਵਰੀ 1642 ਨੂੰ ਉਸਦਾ ਦਿਹਾਂਤ ਹੋਇਆ। ਗੈਲੀਲਿਓ ਨੇ ਸਾਰੀ ਜ਼ਿੰਦਗੀ ਸੱਚਾਈ ਦੀ ਖੋਜ ਤੇ ਉਸਨੂੰ ਸਾਬਤ ਕਰਨ ਦੇ ਲੇਖੇ ਲਾਈ ਜਿਸਦੇ ਬਦਲੇ ਉਸਨੂੰ ਅਨੇਕਾਂ ਕਸ਼ਟ ਝੱਲਣੇ ਪਏ। ਉਸਦੀਆਂ ਖੋਜਾਂ ਦੁਨੀਆਂ ਸਾਹਵੇਂ ਸੱਚ ਸਾਬਤ ਹੋਈਆਂ। ਗੈਲੀਲਿਓ ਦੀ ਜੀਵਨ ਘਾਲਣਾ ਨੂੰ ਸਲਾਮ।

## ਚਾਨਣ ਨੂੰ ਆਪਣੀ ਢਾਲ ਬਣਾਵਾਂਗੇ ਵਕਤ ਅਸਾਡਾ ਹੈ। ... ਰਣਬੀਰ ਰਾਣਾ



ਕ੍ਰਾਂਤੀਕਾਰੀ ਨਾਇਕ

### ਚੰਦਰ ਸ਼ੇਖ਼ਰ ਆਜ਼ਾਦ

ਇਲਾਹਾਬਾਦ ਦੇ ਅਲਫਰੈਂਡ ਪਾਰਕ ਵਿੱਚ 27 ਫਰਵਰੀ, 1931 ਨੂੰ ਆਜ਼ਾਦ ਦਾ ਅੰਗਰੇਜ਼ ਪੁਲਿਸ ਨਾਲ ਲੜਦਿਆਂ ਸ਼ਹੀਦ ਹੋ ਜਾਣਾ ਅਚਾਨਕ ਇੱਕ ਘਟਨਾ ਹੀ ਸੀ ਪਰ ਆਪਣੀ ਕਾਲ ਕੋਠੜੀ ਵਿੱਚ ਜਦ ਮੈਂ ਇਹ ਖ਼ਬਰ ਸੁਣੀ ਤਾਂ ਆਜ਼ਾਦ ਦੀ ਇਹ ਗੱਲ "ਕੈਲਾਸ਼! ਭਗਤ ਸਿੰਘ ਨੂੰ ਤਾਂ ਫਾਂਸੀ ਹੀ ਹੋਵੇਗੀ, ਉਸਨੂੰ ਫਾਂਸੀ ਹੋਣ ਤੋਂ ਪਹਿਲਾਂ ਹੀ ਕੁਝ ਕਰਕੇ ਦਿਖਾਉਣਾ ਹੈ..।" ਮੈਨੂੰ ਰਹਿ ਰਹਿ ਕੇ ਯਾਦ ਆਉਣ ਲੱਗੀ।



ਉਹਨਾਂ ਦੇ ਜੀਵਨ ਵਿੱਚ ਕੁਰਾਹੇ ਪਈ ਹੋਈ ਅਨਪੜ੍ਹ, ਰੂੜ੍ਹੀਵਾਦੀ ਤੇ ਗ਼ੁਰਬਤ ਦੀ ਸ਼ਿਕਾਰ ਜਨਤਾ ਦੇ ਇੱਕ ਇਨਕਲਾਬੀ ਮਾਰਗ 'ਤੇ ਪੇਸ਼ਕਦਮ ਹੋਣ ਦੀ ਇੱਕ ਸੰਖੇਪ ਮਿਸਾਲ ਸਾਨੂੰ ਮਿਲਦੀ ਹੈ। ਆਜ਼ਾਦ ਦਾ ਜਨਮ ਹੱਦ ਦਰਜੇ ਦੀ ਗਰੀਬੀ, ਅਨਪੜ੍ਹਤਾ, ਅੰਧਵਿਸ਼ਵਾਸ਼ ਤੇ ਧਾਰਮਿਕ ਕੱਟੜਤਾ ਵਿੱਚ ਹੋਇਆ ਸੀ। ਉਹ ਕਿਤਾਬਾਂ ਪੜ੍ਹ ਕੇ ਨਹੀਂ ਸਗੋਂ ਰਾਜਨੀਤਕ ਸੰਘਰਸ਼ ਤੇ ਜੀਵਨ ਸੰਘਰਸ਼ ਵਿੱਚ ਆਪਣੇ ਸਰਗਰਮ ਅਨੁਭਵਾਂ ਤੋਂ ਸਿੱਖਦੇ ਹੋਏ ਹੀ ਹਿੰਦੁਸਤਾਨ ਸ਼ੋਸ਼ਲਿਸਟ ਰੀਪਲਿਕਨ ਆਰਮੀ ਦੇ ਆਗੂ ਬਣੇ, ਜਿਸਦਾ ਮਕਸਦ ਭਾਰਤ ਵਿੱਚ ਧਰਮ ਨਿਰਪੇਖ, ਜਮਾਤ ਰਹਿਤ ਸਮਾਜਵਾਦੀ ਪਰਜਾਤੰਤਰ ਦੀ ਸਥਾਪਨਾ ਕਰਨਾ ਸੀ। ਇਸੇ ਆਰਮੀ ਦੇ ਮੁਖੀ ਬਲਰਾਜ ਦੇ ਤੌਰ 'ਤੇ ਉਹ ਪੁਲਿਸ ਨਾਲ ਲੜਦੇ ਹੋਏ ਸ਼ਹੀਦ ਹੋਏ। ਇਸ ਤਰ੍ਹਾਂ ਇਹ ਪੂਰੀ ਤਰ੍ਹਾਂ ਉਚਿਤ ਹੀ ਹੈ ਕਿ ਚੰਦਰ ਸ਼ੇਖ਼ਰ ਆਜ਼ਾਦ ਦਾ ਜੀਵਨ ਅਤੇ ਉਨ੍ਹਾਂ ਦਾ ਨਾਂ ਸਾਮਰਾਜਵਾਦੀ ਜ਼ੁਲਮ ਵਿੱਚ ਅਨਪੜ੍ਹਤਾ, ਅੰਧਵਿਸ਼ਵਾਸ਼ ਤੇ ਧਾਰਮਿਕ ਕੱਟੜਤਾ ਵਿੱਚ ਫਸੀ ਭਾਰਤੀ ਜਨਤਾ ਦੀ ਇਨਕਲਾਬੀ ਚੇਤਨਾ ਦਾ ਪ੍ਰਤੀਕ ਹੋ ਗਿਆ ਹੈ।

**ਭਗਵਾਨ ਦਾਸ ਮਹੌਰ**

---

ਨਿੰਮੇਂ ਨੀਂ ਨਿਮੋਲੜੀਏ, ਚੜ੍ਹ ਗਿਆ ਮਹੀਨਾ ਜਨਵਰੀ।
ਸੁਪਨੇ ਤੇਰੇ ਨਿੱਘੇ-ਨਿੱਘੇ ਸੋਚ ਕਿਉਂ ਤੇਰੀ ਠਰੀ-ਠਰੀ।
ਨਿੰਮੇਂ ਨੀਂ ਨਿਮੋਲੜੀਏ, ਚੜ੍ਹ ਗਿਆ ਮਹੀਨਾ ਫ਼ਰਵਰੀ।
ਸੋਚ ਮਘਾ ਤੂੰ ਆਪਣੀ ਤੇ ਕਹਿ ਦੇ ਸਭ ਨੂੰ ਖ਼ਰੀ-ਖ਼ਰੀ।

**ਡਾ. ਹਰਵਿੰਦਰ ਸਿੰਘ ਸਿਰਸਾ**

### ਚਾਨਣ ਦੀ ਗੱਲ

ਬੋਲਣਾ ਤਾਂ ਮਾੜਾ ਨਹੀਂ-ਪਰ ਸਦਾ ਬੋਲਦੇ ਰਹਿਣਾ, ਕੁੱਝ ਵੀ ਨਾ ਸੁਨਣਾ ਤੇ ਮੰਨਣਾ ਆਪਣਾ ਹੀ ਪਤਨ ਹੁੰਦਾ ਹੈ। ਤੁਰਦੇ ਰਹਿਣਾ ਤਾਂ ਚਾਹੀਦਾ ਹੈ ਪਰ ਕੋਹਲੂ ਦੇ ਬੈਲ ਵਾਂਗ ਗੇੜੇ ਇੱਕ ਥਾਂ ਉੱਤੇ ਘੁੰਮੀ ਜਾਣਾ ਸਭ ਤੋਂ ਖਤਰਨਾਕ ਹੁੰਦਾ ਹੈ। ਅੱਖਾਂ ਖੋਲ੍ਹ ਕੇ ਤੁਰਨਾ ਤਾਂ ਚਾਹੀਦਾ ਹੈ, ਪਰ ਖੁੱਲ੍ਹੀਆਂ ਅੱਖਾਂ ਦੇ ਹੁੰਦਿਆਂ ਕਿਸੇ ਵਿੱਚ ਟਕਰਾਅ ਜਾਣਾ ਦਰੁਸਤ ਨਹੀਂ ਹੁੰਦਾ। ਤਾਂ ਹੀ ਰਸੂਲ ਹਮਜ਼ਾਤੋਵ ਲਿਖਦਾ ਹੈ ਕਿ:

ਇਹ ਨਾ ਕਹੋ ਕਿ ਮੈਨੂੰ ਵਿਸ਼ਾ ਦਿਓ,
ਸਗੋਂ ਇਹ ਕਹੋ, ਮੈਨੂੰ ਅੱਖਾਂ ਦਿਓ!

---

### ਸਾਹਿਤ ਦੀ ਸਾਰਥਿਕਤਾ ਬੁੱਧ ਸਿੰਘ ਨੀਲੋਂ

ਗੋਰਕੀ ਦੇ ਵਿਚਾਰ ਅਨੁਸਾਰ "ਅਜਿਹਾ ਸਾਹਿਤ ਬਿਲਕੁਲ ਨਿਰਾਰਥਕ ਹੈ ਜਿਹੜਾ ਵਿਅਕਤੀ ਦੀ ਹੋਂਦ, ਸਮਾਜ ਦੀਆਂ ਸਮੱਸਿਆਵਾਂ, ਇਸਤਰੀ ਦੇ ਸਵੈ-ਮਾਣ, ਦੇਸ਼ ਦੇ ਭਵਿੱਖ ਤੇ ਜ਼ਿੰਦਗੀ ਦੇ ਵਾਰਸਾਂ ਨਾਲ ਆਪਣੀ ਸਾਂਝ ਨਹੀਂ ਪਾਉਂਦਾ ਤੇ ਜਿਸ ਦੀ ਦਿਨਾਂ, ਸਾਲਾਂ ਤੇ ਯੁਗਾਂ ਦੇ ਮਸਲਿਆਂ 'ਤੇ ਪਕੜ ਵਧੇਰੇ ਮਜ਼ਬੂਤ ਨਹੀਂ ਤੇ ਜਿਹੜਾ ਸਮੁੱਚੇ ਜੀਵਨ ਵਿੱਚ ਨਵੇਂ ਰੰਗ ਭਰ ਕੇ ਸਚਾਈ ਤੇ ਸੁੰਦਰਤਾ ਦੇ ਉਤਸਵ ਨੂੰ ਨੇੜੇ ਨਹੀਂ ਲਿਆਉਂਦਾ।" **ਗੁਲਜ਼ਾਰ ਸਿੰਘ ਸੰਧੂ**

 **ਨਸ਼ਤਰਾਂ** 

ਤੀਰਥ ਯਾਤਰੀ ਦੇ ਝੋਲੇ ਉੱਤੇ ਫੋਟੋ
ਮਾਂ ਦੇ ਸਰਬਣ ਦੀ।
ਮਿਟੀ ਧੁੰਦ ਜੱਗ ਚਾਨਣ ਹੋਇਆ,
ਲਾਲੋ ਤਾਂ ਹਨੇਰਾ ਢੋ ਰਹੇ।
ਬਾਬਾ ਨਾਨਕਾ ਮੁੰਡੇ ਦਾ ਵੀਜਾ ਲੱਗ ਜੇ,
ਹੋਰ ਤੈਥੋਂ ਕੀ ਮੰਗਦੇ।
ਸੱਚ-ਖੰਡ ਦੇ ਰਾਹਾਂ ਦਾ ਖੋਜੀ,
ਫਰਲੋ 'ਤੇ ਬਾਹਰ ਕੱਢਿਆ।
ਸਰਕਾਰੀ ਬੱਸਾਂ ਚ ਨਰੇਗਾ ਕਾਮੇ ਲੱਦ ਕੇ,
ਰੈਲੀਆਂ ਚ ਲਾਓ ਰੌਣਕਾਂ।



**ਜਗਸੀਰ ਜੀਦਾ** (94173 33203)

# ਮੇਰਾ ਦਾਗਿਸਤਾਨ

**ਰਾਜਪਾਲ ਸਿੰਘ**

ਪ੍ਰਸਿੱਧ ਪੁਸਤਕ ‘ਮੇਰਾ ਦਾਗਿਸਤਾਨ’ ਇੱਕ ਬਿਲਕੁਲ ਵੱਖਰੀ ਤਰ੍ਹਾਂ ਦੀ ਪੁਸਤਕ ਹੈ। ਸਾਹਿਤਕ ਹਲਕਿਆਂ ਵਿੱਚ ਇਹ ਹਮੇਸ਼ਾ ਚਰਚਾ ਵਿੱਚ ਰਹੀ ਹੈ ਪਰ ਅੱਜ ਕੱਲ੍ਹ ਇਹ ਸਾਹਿਤਕ ਖੇਤਰ ਤੋਂ ਬਾਹਰਲੇ ਦਾਇਰਿਆਂ ਵਿੱਚ ਵੀ ਕਾਫੀ ਚਰਚਾ ਵਿੱਚ ਆਈ ਹੋਈ ਹੈ, ਕਿਉਂਕਿ ਇਸ ਬਾਰੇ ਪੰਜਾਬੀ ਗਾਇਕੀ ਅਤੇ ਫਿਲਮਾਂ ਨਾਲ ਸਬੰਧਿਤ ਕੁਝ ਮਸ਼ਹੂਰ ਵਿਅਕਤੀਆਂ (ਦੇਬੀ ਮਖਸੂਸਪੁਰੀ, ਰਾਣਾ ਰਣਬੀਰ) ਨੇ ਸੋਸ਼ਲ ਮੀਡੀਆ ਉੱਤੇ ਚੰਗੀਆਂ ਗੱਲਾਂ ਕੀਤੀਆਂ ਹਨ। ਨੌਜਵਾਨ ਵਰਗ ਸੋਸ਼ਲ ਮੀਡੀਆ ਦਾ ਬਹੁਤ ਅਸਰ ਕਬੂਲਦਾ ਹੈ ਜਿਸ ਕਰਕੇ ਰਵਾਇਤੀ ਪਾਠਕਾਂ ਤੋਂ ਵੱਖਰੇ ਨੌਜਵਾਨ ਵੀ ਇਸ ਨੂੰ ਖਰੀਦ ਕੇ ਲੈ ਜਾਂਦੇ ਹਨ। ਇਸ ਕਰਕੇ ਪੰਜਾਬੀ ਦੇ ਲਗਭਗ ਸਾਰੇ ਮੁੱਖ ਪ੍ਰਕਾਸ਼ਕਾਂ ਨੇ ਹੁਣ ਇਸਦੇ ਨਵੇਂ ਐਡੀਸ਼ਨ ਪ੍ਰਕਾਸ਼ਿਤ ਕੀਤੇ ਹਨ। ਇਹ ਪੁਸਤਕ ਕੇਵਲ ਪੰਜਾਬੀ ਪਾਠਕਾਂ ਵਿੱਚ ਹੀ ਮਕਬੂਲ ਨਹੀਂ ਬਲਕਿ ਦੁਨੀਆਂ ਭਰ ਦੀਆਂ 40 ਭਾਸ਼ਾਵਾਂ ਵਿੱਚ ਇਸਦਾ ਅਨੁਵਾਦ ਹੋ ਚੁੱਕਾ ਹੈ ਅਤੇ ਸਾਰੇ ਸੰਸਾਰ ਦੇ ਵਿਦਵਾਨਾਂ ਦੀਆਂ ਇਸ ਬਾਰੇ ਪ੍ਰਸੰਸਾਮਈ ਟਿੱਪਣੀਆਂ ਮਿਲਦੀਆਂ ਹਨ। ਦੂਜੇ ਪਾਸੇ ਕੁਝ ਪਾਠਕਾਂ ਦੇ ਅਜਿਹੇ ਪ੍ਰਤੀਕਰਮ ਵੀ ਸੋਸ਼ਲ ਮੀਡੀਆ ’ਤੇ ਪੜ੍ਹਨ ਨੂੰ ਮਿਲਦੇ ਹਨ ਕਿ ਉਨ੍ਹਾਂ ਨੂੰ ਤਾਂ ਇਸ ਵਿਚੋਂ ਕੁਝ ਖਾਸ ਨਹੀਂ ਲੱਭਿਆ, ਖਰੀਦ ਕੇ ਨਿਰਾਸ਼ ਹੋਏ ਹਨ, ਆਦਿ।




**ਸੋ ਆਓ ਵੇਖੀਏ ਕਿ ਇਹ ਪੁਸਤਕ ਐਨੀ ਖਾਸ ਕਿਉਂ ਹੈ?**

ਪੁਸਤਕ ਕਿਸੇ ਵਿਸ਼ੇਸ਼ ਸਾਹਿਤ ਰੂਪ ਦੇ ਖਾਨੇ ਵਿੱਚ ਫਿੱਟ ਨਹੀਂ ਆਉਂਦੀ। ਇਹ ਕਵਿਤਾ, ਵਾਰਤਕ ਅਤੇ ਆਲੋਚਨਾ ਦਾ ਸੁਮੇਲ ਹੈ। ਇਸ ਵਿੱਚ ਸਾਹਿਤ, ਕਲਾ, ਸਿਰਜਣਾ, ਭਾਸ਼ਾ, ਸ਼ੈਲੀ ਆਦਿ ਵਿਸ਼ਿਆਂ ਨੂੰ ਦਾਗਿਸਤਾਨ ਦੇ ਸਭਿਆਚਾਰ, ਲੋਕ ਕਥਾਵਾਂ, ਮੁਹਾਵਰਿਆਂ, ਅਖਾਣਾਂ, ਵਿਰਸੇ ਦੀਆਂ ਬਾਤਾਂ ਅਤੇ ਟੋਟਕਿਆਂ ਰਾਹੀਂ ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ ਕਿ ਪਾਠਕ ਨੂੰ ਪਤਾ ਹੀ ਨਹੀਂ ਚਲਦਾ ਕਿ ਉਹ ਚੰਗੀ ਸਾਹਿਤਕ ਰਚਨਾ ਦੇ ਗੁਣਾਂ ਬਾਰੇ ਜਾਣ ਰਿਹਾ ਹੈ ਜਾਂ ਜ਼ਿੰਦਗੀ ਨਾਲ ਸਬੰਧਿਤ ਮੁੱਲਵਾਨ ਗੱਲਾਂ ਬਾਰੇ ਪੜ੍ਹ ਰਿਹਾ ਹੈ।

ਅਗਲਾ ਸਵਾਲ ਪੁੱਛਿਆ ਜਾ ਸਕਦਾ ਹੈ ਕਿ ਪੁਸਤਕ ਕਿਸ ਵਿਸ਼ੇ ਬਾਰੇ ਹੈ। ਇਸ ਦਾ ਉੱਤਰ ਹੈ - ਇਹ ਪੁਸਤਕ ਇੱਕ ਪੁਸਤਕ ਲਿਖਣ ਦੀ ਤਿਆਰੀ ਬਾਰੇ ਹੈ। ਲੇਖਕ ਨਵੀਂ ਪੁਸਤਕ ਬਾਰੇ ਸੋਚਦਾ ਹੈ ਅਤੇ ਪਾਠਕਾਂ ਨਾਲ ਉਸ ਦੇ ਵੱਖ ਵੱਖ ਪੱਖਾਂ ਬਾਰੇ ਗੱਲਾਂ ਕਰਦਾ ਹੈ ਜਿਵੇਂ ਪੁਸਤਕ ਦਾ ਮੁੱਖਬੰਧ ਕਿਹੋ ਜਿਹਾ ਹੋਵੇ, ਉਸ ਵਿੱਚ ਵਿਚਾਰ ਕਿਸ ਤਰ੍ਹਾਂ ਪਾਏ ਜਾਣ, ਉਸਦਾ ਨਾਮ ਕਿਹੋ ਜਿਹਾ ਹੋਵੇ, ਉਸਦੀ ਬੋਲੀ, ਸ਼ੈਲੀ, ਰੂਪ ਕਿਸ ਤਰ੍ਹਾਂ ਦੇ ਹੋਣ, ਵਿਸ਼ੇ ਵਸਤੂ ਦੀ ਚੋਣ ਕਿਵੇਂ ਹੋਵੇ ਆਦਿ ਆਦਿ। ਇਸ ਤੋਂ ਲੱਗੇਗਾ ਕਿ ਇਹ ਪੁਸਤਕ ਤਾਂ ਕੇਵਲ ਲੇਖਕਾਂ ਦੇ ਪੜ੍ਹਨ ਵਾਲੀ ਹੈ। ਪਰ ਇਹ ਪਾਠਕਾਂ ਲਈ ਵੀ ਓਨੀ ਹੀ ਜਰੂਰੀ ਹੈ ਕਿਉਂਕਿ ਇਸ ਵਿੱਚ ਚੰਗੀ ਕਿਤਾਬ ਦੇ ਗੁਣਾਂ ਨੂੰ ਦਰਸਾਇਆ ਗਿਆ। ਫਿਰ ਇਹ ਕੁਝ ਦੱਸਣ ਵਾਲੀ ਸ਼ੈਲੀ ਕਮਾਲ ਦੀ ਹੈ। ਇਸ ਗੱਲ ਨੂੰ ਸਮਝਣ ਲਈ ਇਸ ਪੁਸਤਕ ਦੇ ਪਹਿਲੇ ਚੈਪਟਰ ਨੂੰ ਦੇਖਿਆ ਜਾ ਸਕਦਾ ਹੈ ਜੋ ਕਿਤਾਬ ਦਾ ਮੁੱਖਬੰਧ ਲਿਖਣ ਬਾਰੇ ਹੈ। ਉਸ ਨੇ ਕਹਿਣਾ ਤਾਂ ਇਹ ਹੈ ਕਿ ਕੋਈ ਚੰਗੀ ਪੁਸਤਕ ਬਗੈਰ ਲੰਮੀਆਂ ਚੌੜੀਆਂ ਤੇ ਅਕਾਵੀਆਂ ਭੂਮਿਕਾਵਾਂ ਤੋਂ ਬਿਨਾਂ ਸ਼ੁਰੂ ਹੋਣੀ ਚਾਹੀਦੀ ਹੈ, ਪਰ ਇਹ ਕਹਿਣ ਲਈ ਉਹ ਜੋ ਜੋ ਉਦਾਹਰਣਾਂ ਦਿੰਦਾ ਹੈ ਉਹ ਵੇਖਣਯੋਗ ਹਨ। ਉਹ ਲਿਖਦਾ ਹੈ “ਹਵਾ ਵਿੱਚ ਉੱਡਣ ਤੋਂ ਪਹਿਲਾਂ ਹਵਾਈ ਜਹਾਜ਼ ਬਹੁਤ ਸ਼ੋਰ ਮਚਾਉਂਦਾ ਹੈ, ਤੇ ਫਿਰ ਆਪਣੀ ਦੌੜ ਸ਼ੁਰੂ ਕਰ ਦਿੰਦਾ ਹੈ। ਇਹ ਸਾਰਾ ਕੁਝ ਕਰਨ ਪਿੱਛੋਂ ਹੀ, ਉਹ ਉਪਰ ਨੂੰ ਉਠਦਾ ਹੈ।

ਹੈਲੀਕਾਪਟਰ ਨੂੰ ਦੌੜ ਨਹੀਂ ਲਗਾਉਣੀ ਪੈਂਦੀ, ਪਰ ਇਹ ਵੀ ਹਵਾ ਵਿੱਚ ਉੱਡਣ ਤੋਂ ਪਹਿਲਾਂ ਬਹੁਤ ਸਾਰਾ ਸ਼ੋਰ ਮਚਾਉਂਦਾ ਹੈ, ਗਰਜਦਾ ਹੈ ਤੇ ਗੜਗੜਾਹਟ ਪੈਦਾ ਕਰਦਾ ਹੈ, ਤੇ ਬੁਰੀ ਤਰ੍ਹਾਂ ਕੰਬਣੀਆਂ ਖਾਂਦਾ ਹੈ।

ਸਿਰਫ਼ ਪਹਾੜੀ ਉਕਾਬ ਹੀ ਆਪਣੀ ਚਟਾਨ ਤੋਂ ਸਿੱਧਾ ਉਤਾਂਹ ਵੱਲ ਨੂੰ, ਨੀਲੇ ਅਸਮਾਨ ਵੱਲ ਨੂੰ ਸ਼ੂਟ ਵਟਦਾ ਹੈ, ਜਿੱਥੇ ਇਹ ਠਾਠ ਨਾਲ ਉਡਦਾ, ਹੋਰ ਉੱਚਾ, ਹੋਰ ਉੱਚਾ ਜਾਈ ਜਾਂਦਾ ਹੈ ਤੇ ਆਖਰ ਦਿਸਣੋਂ ਹਟ ਜਾਂਦਾ ਹੈ। ਕੋਈ ਵੀ ਚੰਗੀ ਕਿਤਾਬ ਇਸ ਤਰ੍ਹਾਂ ਸ਼ੁਰੂ ਹੋਣੀ ਚਾਹੀਦੀ ਹੈ।”

ਆਪਣੀ ਗੱਲ ਨੂੰ ਵਜ਼ਨਦਾਰ ਬਨਾਉਣ ਲਈ ਉਹ ਇਸ ਤਰ੍ਹਾਂ ਦੀਆਂ ਹੋਰ ਹੋਰ ਉਦਾਹਰਣਾਂ ਦੇਈ ਜਾਂਦਾ ਹੈ ਜਿਵੇਂ ਗਾਇਕ ਵੱਲੋਂ ਗੀਤ ਸ਼ੁਰੂ ਕਰਨ ਤੋਂ ਪਹਿਲਾਂ ਸਾਜ ਦੀਆਂ ਤਾਰਾਂ ਉੱਤੇ ਬੇਮਤਲਬ ਉਂਗਲਾਂ ਮਾਰੀ ਜਾਣ ਬਾਰੇ ਜਾਂ ਕਿਸੇ ਨਾਟਕ ਤੋਂ ਪਹਿਲਾਂ ਦਿੱਤੇ ਜਾਂਦੇ ਲੈਕਚਰ ਬਾਰੇ ਆਦਿ। ਪਰ ਇਸ ਦੇ ਨਾਲ ਹੀ ਉਹ ਇਹ ਵੀ ਕਹਿਣਾ ਚਾਹੁੰਦਾ ਹੈ ਕਿ ਭੂਮਿਕਾ ਬਿਨਾਂ ਸਰਦਾ ਵੀ ਨਹੀਂ ਹੈ। ਇਹ ਗੱਲ ਕਹਿਣ ਲਈ

ਉਹ ਫਿਰ ਤਰ੍ਹਾਂ ਤਰ੍ਹਾਂ ਦੀਆਂ ਉਦਾਹਰਣਾਂ ਦਿੰਦਾ ਹੈ, ਜਿਵੇਂ ਉਹ ਲਿਖਦਾ ਹੈ "ਤਾਂ ਵੀ ਮੇਰੇ ਜੱਦੀ ਪਹਾੜਾਂ ਵਿੱਚ ਇਹ ਰੀਤ ਨਹੀਂ ਕਿ ਕੋਈ ਘੋੜ-ਸਵਾਰ ਆਪਣੇ ਘਰ ਦੀਆਂ ਬਰੂਹਾਂ ਤੋਂ ਹੀ ਆਪਣੇ ਘੋੜੇ ਉੱਤੇ ਪਲਾਕੀ ਮਾਰ ਕੇ ਬੈਠ ਜਾਏ। ਉਹ ਸਗੋਂ ਆਪਣੇ ਘੋੜੇ ਨੂੰ ਲਗਾਮ ਤੋਂ ਫੜ ਕੇ ਮਗਰ ਤੋਰੀ ਲਿਆਏਗਾ ਜਿੰਨਾਂ ਚਿਰ ਉਹ ਪਿੰਡ ਚੋਂ ਬਾਹਰ ਨਹੀਂ ਆ ਜਾਂਦੇ। ..ਮੈਂ ਵੀ ਆਪਣੀ ਕਿਤਾਬ ਦੀ ਕਾਠੀ ਉੱਤੇ ਪਲਾਕੀ ਮਾਰ ਕੇ ਚੜ੍ਹਨ ਤੋਂ ਪਹਿਲਾਂ ਅੰਤਰ-ਧਿਆਨ ਹੋ ਕੇ ਤੁਰਦਾ ਹਾਂ।"

ਇਸ ਤਰ੍ਹਾਂ ਪੁਸਤਕ ਦੇ ਹੋਰ ਪੱਖਾਂ ਬਾਰੇ ਉਹ ਉਦਾਹਰਣਾਂ, ਕਹਾਣੀਆਂ, ਟੋਟਕਿਆਂ ਰਾਹੀਂ ਆਪਣੀ ਗੱਲ ਕਹਿੰਦਾ ਜਾਂਦਾ ਹੈ ਅਤੇ ਪਾਠਕ ਉਸਦੀ ਕਲਪਨਾ ਸ਼ੈਲੀ ਉੱਤੇ ਮੁਗਧ ਹੋਇਆ ਇਸਦਾ ਆਨੰਦ ਲੈਂਦਾ ਜਾਂਦਾ ਹੈ।

ਇਹ ਠੀਕ ਹੈ ਕਿ ਪੁਸਤਕ ਦਾ ਜਿਆਦਾ ਆਨੰਦ ਸਾਹਿਤ ਨਾਲ ਜੁੜੇ ਪਾਠਕ ਨੂੰ ਹੀ ਆਵੇਗਾ ਪਰ ਇਸ ਵਿੱਚ ਜ਼ਿੰਦਗੀ ਨੂੰ ਜਾਣਨ ਸਮਝਣ ਵਿੱਚ ਰੁਚੀ ਰੱਖਣ ਵਾਲੇ ਵਿਅਕਤੀ ਲਈ ਵੀ ਐਨਾ ਕੁਝ ਹੈ ਕਿ ਨੋਟ ਕਰਨ ਵਾਲੀਆਂ ਗੱਲਾਂ ਨਾਲ ਕਾਪੀ ਭਰ ਜਾਂਦੀ ਹੈ। ਉਦਾਹਰਣ ਵਜੋਂ-

"ਸਿਆਣੇ ਹੱਥਾਂ ਵਿੱਚ ਸੱਪ ਦੀ ਜ਼ਹਿਰ ਵੀ ਭਲਾ ਕਰ ਸਕਦੀ ਹੈ, ਮੂਰਖ ਦੇ ਹੱਥਾਂ ਵਿੱਚ ਸ਼ਹਿਦ ਵੀ ਨੁਕਸਾਨ ਪਹੁੰਚਾ ਸਕਦਾ ਹੈ।"

"ਬੱਚੇ ਨੂੰ ਬੋਲਣਾ ਸਿੱਖਣ ਲਈ ਦੋ ਸਾਲ ਲਗਦੇ ਨੇ; ਆਦਮੀ ਨੂੰ ਆਪਣੀ ਜ਼ਬਾਨ ਸੰਭਾਲਣੀ ਸਿੱਖਣ ਉੱਤੇ ਸੱਠ ਸਾਲ ਲੱਗ ਜਾਂਦੇ ਹਨ।"

"ਐਨੇ ਸੁੱਕੇ ਵੀ ਨਾ ਹੋਵੋ ਕਿ ਤਿੜ ਤਿੜ ਕਰਕੇ ਟੁੱਟ ਜਾਵੋ, ਪਰ ਏਨੇ ਸਿੱਲ੍ਹੇ ਵੀ ਨਾ ਹੋਵੋ ਕਿ ਤੁਹਾਨੂੰ ਕੰਬਲ ਵਾਂਗ ਨਿਚੋੜਿਆ ਜਾ ਸਕੇ।"

"ਹਥਿਆਰ, ਜਿਨ੍ਹਾਂ ਦੀ ਇੱਕ ਵਾਰ ਹੀ ਲੋੜ ਪਵੇਗੀ, ਜ਼ਿੰਦਗੀ ਭਰ ਚੁਕਣੇ ਪੈਂਦੇ ਨੇ।"

"ਕਵਿਤਾ, ਜੋ ਜੀਵਨ ਭਰ ਦੁਹਰਾਈ ਜਾਏਗੀ, ਇੱਕ ਵਾਰੀ ਵਿੱਚ ਲਿਖੀ ਜਾਂਦੀ ਹੈ।"

"ਜੇ ਤੁਸੀਂ ਬੀਤੇ ਉੱਤੇ ਪਿਸਤੌਲ ਨਾਲ ਗੋਲੀ ਚਲਾਓਗੇ ਤਾਂ ਭਵਿੱਖ ਤੁਹਾਨੂੰ ਤੋਪ ਨਾਲ ਫੁੰਡੇਗਾ।"

-- -- -- --

ਦਾਗਿਸਤਾਨ ਰੂਸ ਦਾ ਇੱਕ ਖੁਦਮੁਖਤਿਆਰ ਸੂਬਾ ਹੈ ਜਿਸਦਾ ਏਰੀਆ ਪੰਜਾਬ ਕੁ ਜਿੰਨਾ ਹੈ ਅਤੇ ਆਬਾਦੀ ਸਿਰਫ 31 ਲੱਖ ਹੈ। ਸਾਰਾ ਇਲਾਕਾ ਪਹਾੜੀ ਹੈ ਜਿਸ ਵਿੱਚ ਅਨੇਕਾਂ ਕਬੀਲੇ ਵਸਦੇ ਹਨ ਅਤੇ ਵੱਖੋ ਵੱਖਰੀਆਂ ਬੋਲੀਆਂ ਬੋਲਦੇ ਹਨ ਜਿਨ੍ਹਾਂ ਵਿਚੋਂ 14 ਨੂੰ ਤਾਂ ਸਰਕਾਰੀ ਤੌਰ 'ਤੇ ਮਾਨਤਾ ਮਿਲੀ ਹੋਈ ਹੈ। ਇਹ ਪੁਸਤਕ ਮੂਲ ਰੂਪ ਵਿੱਚ ਅਵਾਰ ਭਾਸ਼ਾ ਵਿੱਚ ਲਿਖੀ ਗਈ ਜੋ ਦਾਗਿਸਤਾਨ ਦੀਆਂ ਇਨ੍ਹਾਂ 14 ਭਾਸ਼ਾਵਾਂ ਵਿਚੋਂ ਇੱਕ ਭਾਸ਼ਾ ਹੈ, ਜਿਸਨੂੰ ਕੁਝ ਲੱਖ ਲੋਕ ਹੀ ਬੋਲਦੇ ਹਨ। ਪਰ ਇਸ ਪੁਸਤਕ ਦੀ ਖਿੱਚ ਐਨੀ ਸੀ ਕਿ ਇਹ ਵਿਸ਼ਵ ਦੀਆਂ ਸਾਰੀਆਂ ਮੁੱਖ ਭਾਸ਼ਾਵਾਂ ਵਿੱਚ ਅਨੁਵਾਦ ਹੋ ਕੇ ਕਰੋੜਾਂ ਪਾਠਕਾਂ ਤੀਕ ਪਹੁੰਚ ਗਈ। ਸਭ ਤੋਂ ਪਹਿਲਾਂ ਇਹ 1967 ਵਿੱਚ ਰੂਸੀ ਭਾਸ਼ਾ ਵਿੱਚ ਅਨੁਵਾਦ ਹੋਈ। ਉਸ ਤੋਂ ਚਾਰ ਸਾਲ ਬਾਅਦ ਹੀ ਪੰਜਾਬੀ ਵਿੱਚ ਇਸਦਾ ਅਨੁਵਾਦ ਹੋ ਗਿਆ ਜੋ ਡਾ. ਗੁਰਬਖਸ਼ ਸਿੰਘ ਫਰੈਂਕ ਨੇ ਕੀਤਾ।

ਪੁਸਤਕ ਦੀ ਸਫਲਤਾ ਨੂੰ ਵੇਖ ਕੇ ਰਸੂਲ ਹਮਜ਼ਾਤੋਵ ਨੇ ਮੇਰਾ ਦਾਗਿਸਤਾਨ ਭਾਗ-2 ਲਿਖ ਦਿੱਤਾ। ਇਸ ਵਿੱਚ ਪਹਿਲੀ ਪੁਸਤਕ ਦੇ ਮੁਕਾਬਲੇ ਕੰਮ ਦੀਆਂ ਗੱਲਾਂ 5% ਵੀ ਨਹੀਂ ਹਨ, ਬੇਲੋੜੀ ਭਰਤੀ ਕੀਤੀ ਹੈ। ਉਪਰੋਂ ਵਿਚਾਰਧਾਰਕ ਪੱਖੋਂ ਵੀ ਇਸ ਵਿੱਚ ਕੋਈ ਉਚੇਰੇ ਮਾਨਵਵਾਦੀ ਵਿਚਾਰ ਜਾਂ ਕਦਰਾਂ ਕੀਮਤਾਂ ਨਹੀਂ ਹਨ। ਦਾਗਿਸਤਾਨ ਦਾ ਇੱਕ ਕੱਟੜ ਮੁਸਲਮਾਨ ਲੜਾਕਾ ਇਮਾਮ ਸ਼ਮੀਲ ਹੋਇਆ ਹੈ, ਜੋ ਕਹਿੰਦਾ ਸੀ ਕਿ ਕੁਰਾਨ ਤੋਂ ਬਿਨ੍ਹਾਂ ਹੋਰ ਕਿਸੇ ਪੁਸਤਕ ਦੀ ਲੋੜ ਨਹੀਂ ਅਤੇ ਗੀਤ ਲਿਖਣ ਜਾਂ ਗਾਉਣ ਵਾਲਿਆਂ ਦੇ ਕੋਰੜੇ ਮਾਰਦਾ ਸੀ, ਇਸ ਬੰਦੇ ਨੂੰ ਨਾਇਕ ਵਜੋਂ ਪੇਸ਼ ਕਰਕੇ ਉਸਦੇ ਵਾਰ ਵਾਰ ਗੁਣ ਗਾਏ ਗਏ ਹਨ। ਸ਼ਾਇਦ 1970 ਦੇ ਆਸਪਾਸ ਸੋਵੀਅਤ ਰੂਸ ਵਿੱਚ ਜੋ ਗਿਰਾਵਟ ਆ ਚੁੱਕੀ ਸੀ ਉਸਦਾ ਅਸਰ ਰਸੂਲ ਉੱਤੇ ਵੀ ਹੋ ਗਿਆ ਹੋਵੇ। ਉਂਝ ਵੀ ਇਸ ਭਾਗ ਵਿੱਚ ਦਾਗਿਸਤਾਨ ਦੇ ਸਥਾਨਕ ਲੋਕਾਂ ਨੂੰ ਤਾਂ ਪੜ੍ਹਨ ਨੂੰ ਕੁਝ ਲੱਭ ਸਕਦਾ ਹੈ, ਬਾਹਰੀ ਸੰਸਾਰ ਲਈ ਇਹ ਭਾਗ ਉੱਕਾ ਹੀ ਅਪ੍ਰਸੰਗਿਕ ਹੈ ਪਰ ਰੂਸੀ ਸਾਹਿਤ ਪ੍ਰਤੀ ਸ਼ਰਧਾ ਵਾਲੀ ਭਾਵਨਾ ਦੇ ਚਲਦਿਆਂ ਇਸਦਾ ਵੀ ਪੰਜਾਬੀ ਅਨੁਵਾਦ ਕਰ ਦਿੱਤਾ ਗਿਆ। ਬਹੁਤ ਸਾਰੇ ਲੋਕ ਭੁਲੇਖੇ ਵੱਸ ਇਸ ਭਾਗ ਨੂੰ ਲੈ ਜਾਂਦੇ ਹਨ ਅਤੇ ਫਿਰ ਕਹਿੰਦੇ ਹਨ 'ਮੇਰਾ ਦਾਗਿਸਤਾਨ' ਵਿੱਚ ਤਾਂ ਕੁਝ ਵੀ ਨਹੀਂ ਹੈ ਐਵੇਂ ਹੀ ਇਹ ਚੜ੍ਹਾਈ ਹੋਈ ਹੈ। ਹੁਣ ਬਹੁਤੇ ਪ੍ਰਕਾਸ਼ਕਾਂ ਨੇ ਇਹ ਦੋਹਵੇਂ ਭਾਗ ਇਕੱਠੇ ਕਰ ਕੇ ਛਾਪ ਦਿੱਤੇ ਹਨ ਜਿਸ ਕਰਕੇ ਜਾਣਕਾਰਾਂ ਨੂੰ ਵੀ ਇਸ ਦੂਜੇ ਭਾਗ ਦੇ ਵੀ ਢਾਈ ਸੌ ਸਫ਼ੇ ਨਾਲ ਚੁੱਕਣੇ ਪੈਂਦੇ ਹਨ। ਇਹ ਭਾਗ ਪਹਿਲੇ ਭਾਗ ਦੀ ਵੀ ਲੋਕਪ੍ਰਿਅਤਾ ਘਟਾਉਣ ਲਈ ਜਿੰਮੇਂਵਾਰ ਹੈ।

ਬਿਨ੍ਹਾਂ ਸ਼ੱਕ 'ਮੇਰਾ ਦਾਗਿਸਤਾਨ' ਪੁਸਤਕ ਦੀ ਜੋ ਸ਼ੈਲੀ ਹੈ, ਵਿਲੱਖਣ ਅੰਦਾਜ਼ ਹੈ, ਲੋਕਧਾਰਾ ਦੇ ਸਮੁੰਦਰ ਵਿਚੋਂ ਕੱਢੇ ਮੋਤੀ ਹਨ, ਪੁਸਤਕਾਂ ਤੋਂ ਲੈ ਕੇ ਸਮਾਜਿਕ ਜ਼ਿੰਦਗੀ, ਭਾਸ਼ਾ, ਸਭਿਆਚਾਰ ਆਦਿ ਬਾਰੇ ਜੋ ਡੂੰਘੀਆਂ ਗੱਲਾਂ ਹਨ, ਮੁੱਲਵਾਨ ਟੋਟਕੇ ਹਨ, ਉਹ ਇਸ ਨੂੰ ਬਹੁਤ ਅਹਿਮ ਪੁਸਤਕ ਬਣਾਉਂਦੇ ਹਨ ਜੋ ਪੜ੍ਹੀ ਜਾਣੀ **ਬਾਕੀ ਪੰਨਾ 35 'ਤੇ**

# ਫਾਤਿਮਾ ਸ਼ੇਖ ਨੂੰ ਯਾਦ ਕਰਦਿਆਂ

ਇਸ ਹਥਲੀ ਰਚਨਾ ਦਾ ਮੂਲ ਪਾਠ (Text) ਹਿੰਦੀ ਦੀ ਦੇਵਨਾਗਰੀ ਲਿੱਪੀ ਵਿਚ ਹੈ ਜਿਸ ਨੂੰ "**ਫਾਤਿਮਾ-ਸਵਿਤਰੀ ਜਨ-ਸਮਿਤੀ**" ਦੇ ਵੱਲੋਂ **ਇੰਦਰਜੀਤ** ਦੁਆਰਾ ਪ੍ਰਕਾਸ਼ਿਤ ਕੀਤਾ ਗਿਆ ਹੈ। ਇਹ ਹਥਲਾ ਪੰਜਾਬੀ ਭਾਸ਼ਾ ਦੀ ਗੁਰਮੁੱਖੀ ਲਿੱਪੀ ਵਿਚ ਕੀਤਾ ਅਨੁਵਾਦ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਖੋਜਾਰਥੀ **ਅਵਤਾਰ ਦੀਪ** ਵੱਲੋਂ ਕੀਤਾ ਗਿਆ ਹੈ ਤਾਂ ਕਿ ਫਾਤਿਮਾ ਸ਼ੇਖ ਹੋਰਾਂ ਦੇ ਜੀਵਨ ਅਤੇ ਕਾਰਜਾਂ ਬਾਰੇ ਬਹੁਮੁੱਲੀ ਜਾਣਕਾਰੀ ਪੰਜਾਬੀ ਪਾਠਕਾਂ ਦੇ ਸਨਮੁੱਖ ਕੀਤੀ ਜਾ ਸਕੇ। ਪਾਠਕ ਇਹ ਜਾਣ ਸਕਣ ਕਿ ਕਿਵੇਂ ਫਾਤਿਮਾ ਸ਼ੇਖ ਹੋਰਾਂ ਨੇ ਸਿੱਖਿਆ, ਸੰਸਕ੍ਰਿਤੀ, ਬੱਚਿਆਂ, ਇਸਤਰੀਆਂ ਆਦਿ ਪ੍ਰਤੀ ਸੱਚੀ ਪ੍ਰਤੀਬੱਧਤਾ ਨਾਲ ਕੰਮ ਕੀਤਾ ਹੈ।

**9 ਜਨਵਰੀ ਨੂੰ ਫਾਤਿਮਾ ਸ਼ੇਖ ਦਾ ਜਨਮ ਦਿਨ ਹੈ।** ਉਨ੍ਹਾਂ ਨੇ ਸਿੱਖਿਆ ਅਤੇ ਸਮਾਜ ਸੁਧਾਰ ਦੇ ਖੇਤਰ ਵਿੱਚ ਵਿਆਪਕ ਕੰਮ ਕੀਤਾ ਹੈ, ਖ਼ਾਸ ਤੌਰ 'ਤੇ ਜਿਓਤੀ ਰਾਵ ਫੂਲੇ ਅਤੇ ਸਵਿਤਰੀ ਬਾਈ ਫੂਲੇ ਨਾਲ ਮਿਲ ਕੇ। ਹਿੰਦੂ ਅਤੇ ਮੁਸਲਿਮ ਸਮਾਜ ਵਿਚ ਔਰਤ ਸਿੱਖਿਆ ਦੇ ਪ੍ਰਸਾਰ ਦੀ ਸ਼ੁਰੂਆਤ ਕੀਤੀ।



ਫਾਤਿਮਾ ਸ਼ੇਖ ਇਸਤਰੀਆਂ ਅਤੇ ਬੱਚਿਆਂ ਨੂੰ ਸਿੱਖਿਅਤ ਕਰਨ ਦੀ ਬਜਾਏ ਪੂਰੇ ਸਮਾਜ ਨੂੰ ਸਿੱਖਿਅਤ ਕਰਨ ਵਿਚ ਵਿਸ਼ਵਾਸ ਰੱਖਦੀ ਸੀ। ਇਸ ਕੰਮ ਦੇ ਲਈ ਉਨ੍ਹਾਂ ਨੂੰ ਜੀਵਨ ਭਰ ਸਮਾਜ ਦੀਆਂ ਪ੍ਰਤੀ-ਕਿਰਿਆਵਾਦੀ ਸ਼ਕਤੀਆਂ ਨਾਲ ਟੱਕਰ ਲੈਣੀ ਪਈ, ਪਰ ਦੁੱਖ ਦੀ ਗੱਲ ਇਹ ਹੈ ਕਿ ਉਨ੍ਹਾਂ ਦੇ ਕੀਤੇ ਇਸ ਸੰਘਰਸ਼ ਦੀ ਚਰਚਾ ਇਤਿਹਾਸ ਵਿਚ ਘੱਟ ਹੀ ਹੁੰਦੀ ਹੈ।

ਫਾਤਿਮਾ ਸ਼ੇਖ ਆਪਣੇ ਭਰਾ ਉਸਮਾਨ ਸ਼ੇਖ ਦੇ ਨਾਲ ਰਹਿੰਦੀ ਸੀ। ਉਸਮਾਨ ਸ਼ੇਖ ਜਿਓਤਿਬਾ ਫੂਲੇ ਦੇ ਦੋਸਤ ਸਨ ਅਤੇ ਉਨ੍ਹਾਂ ਦੇ ਸਮਾਜਿਕ-ਸੰਘਰਸ਼ਾਂ ਦੇ ਹਮਰਾਹੀ ਸਨ। ਸਮਾਜਿਕ ਬਦਲਾਵ ਦੇ ਇਸ ਸਮਾਜਿਕ-ਸੰਘਰਸ਼ ਵਿੱਚ ਉਸ ਦੇ ਭਰਾ ਨੇ ਫਾਤਿਮਾ ਦਾ ਸਾਥ ਦਿੱਤਾ। ਸਮਾਜਿਕ ਗਤੀਵਿਧੀਆਂ ਵਿਚ ਜਿਆਦਾਤਰ ਕਾਰਜਸ਼ੀਲ ਰਹਿਣ ਕਾਰਣ ਜਿਓਤਿਬਾ ਫੂਲੇ ਅਤੇ ਸਵਿਤਰੀ ਬਾਈ ਫੂਲੇ ਨੂੰ ਉਨ੍ਹਾਂ ਦੇ ਪਿਤਾ ਨੇ ਘਰੋਂ ਬਾਹਰ ਦਾ ਰਸਤਾ ਦਿਖਾ ਦਿੱਤਾ। ਇਸੇ ਸਮੇਂ ਫਾਤਿਮਾ ਸ਼ੇਖ ਨੇ ਇਸ ਕਾਰਜ ਨੂੰ ਅੱਗੇ ਵਧਾਇਆ ਅਤੇ ਖੁਦ ਇਸ ਮੁਹਿੰਮ ਦੀ ਕਾਰਜਸ਼ੀਲ ਮੈਂਬਰ ਅਤੇ ਆਗੂ ਬਣੀ।

ਸਿੱਖਿਆ ਦੇ ਪ੍ਰਚਾਰ-ਪ੍ਰਸਾਰ ਤੋਂ ਸ਼ੁਰੂ ਹੋਇਆ ਇਹ ਸੰਘਰਸ਼ ਸਮਾਜ ਵਿਚ ਮੌਜੂਦ ਛੂਆ-ਛੂਤ, ਜਾਤੀ-ਘਿਰਣਾ ਅਤੇ ਅਲਗਾਵ ਦੇ ਖਿਲਾਫ਼ ਸਮਾਜਿਕ ਜਾਗਰੂਕਤਾ ਦੇ ਅਭਿਆਨ ਦੇ ਰੂਪ ਵਿਚ ਬਦਲਦਾ ਗਿਆ ਅਤੇ ਅੱਗੇ ਵਧਿਆ।

ਜਿਸ ਦੌਰ ਵਿਚ ਜਿਓਤੀ ਰਾਵ ਫੂਲੇ ਅਤੇ ਸਵਿਤਰੀ ਬਾਈ ਫੂਲੇ ਹਿੰਦੂ ਬ੍ਰਾਹਮਣਵਾਦੀ ਵਿਚਾਰਾਂ ਅਤੇ ਸਾਮੰਤੀ ਸਮਾਜ ਦੀਆਂ ਸਾਰੀਆਂ ਪ੍ਰਤੀ-ਕਿਰਿਆਵਾਦੀ, ਮਨੁੱਖ ਵਿਰੋਧੀ ਪਰੰਪਰਾਵਾਂ, ਰੀਤਾਂ-ਰਿਵਾਜਾਂ ਅਤੇ ਕਰਮਕਾਂਡਾਂ ਨੂੰ ਨੰਗਾ ਕਰ ਰਹੇ ਸੀ। ਉਸ ਦੌਰ ਵਿਚ ਮੁਸਲਿਮ ਸਮੁਦਾਇ ਵੀ ਇਸਤਰੀ-ਵਿਰੋਧ ਅਤੇ ਅਨੇਕ ਕੁਰੀਤੀਆਂ ਨਾਲ ਗ੍ਰਸਤ ਸੀ। ਇਨ੍ਹਾਂ ਹਾਲਤ ਦੇ ਖਿਲਾਫ਼ ਫਾਤਿਮਾ ਸ਼ੇਖ ਨੇ ਸੰਘਰਸ਼ ਦੀ ਇਕ ਮਜ਼ਬੂਤ ਨੀਂਹ ਰੱਖੀ।

ਇਸ ਦੌਰ ਵਿਚ ਇਕ ਪਾਸੇ ਅੰਗਰੇਜ਼ ਪੂੰਜੀਪਤੀ ਭਾਰਤ ਦੇ ਪੂੰਜੀਪਤੀਆਂ ਨਾਲ ਮਿਲ ਕੇ ਆਪਣੇ ਮੁਨਾਫ਼ੇ ਲਈ ਉਦਯੋਗ ਤੇ ਆਵਾਜਾਈ ਦੇ ਸਾਧਨਾਂ ਦਾ ਵਿਸਥਾਰ ਕਰ ਰਹੇ ਸਨ। ਇਸ ਦੇ ਦੂਜੇ ਪਾਸੇ ਪੂੰਜੀ ਦੇ ਮਾਲਿਕ ਭਾਰਤ ਦੀਆਂ ਪ੍ਰਤੀ-ਕਿਰਿਆਵਾਦੀ ਸ਼ਕਤੀਆਂ ਦੀ ਮੱਦਦ ਨਾਲ ਇਕ ਨਵੀਂ ਤਰ੍ਹਾਂ ਦੀ ਨੌਕਰਸ਼ਾਹੀ ਦੇ ਨਾਲ ਹੱਥ ਮਿਲਾ ਕੇ ਸਿੱਖਿਆ-ਵਿਵਸਥਾ ਨੂੰ ਅੱਗੇ ਵਧਾ ਰਹੇ ਸਨ।

ਸਮਾਜ ਵਿਚ ਮਿਹਨਤਕਸ਼ਾਂ ਅਤੇ ਨਪੀੜੇ ਸਮਾਜ ਦੇ ਲੋਕਾਂ ਲਈ ਕੋਈ ਥਾਂ ਨਹੀਂ ਸੀ। ਅਮੀਰ ਘਰਾਣੇ ਦੇ ਲੋਕ ਅੰਗਰੇਜ਼ੀ ਸਿੱਖਿਆ ਵਿਚ ਪੜ੍ਹਾਈ ਕਰਕੇ ਪੂੰਜੀ ਦੀ ਸੇਵਾ ਕਰਨ ਵਾਲੀ ਨੌਕਰਸ਼ਾਹੀ ਦਾ 'ਵਿਕਾਸ' ਕਰ ਰਹੇ ਸਨ। ਇਸ ਨੌਕਰਸ਼ਾਹੀ ਵਿਚ ਸਾਰੇ ਪੁਰਾਣੇ ਸਾਮੰਤੀ ਤੇ ਪਿੱਤਰ ਸਤਾਤਮਕ ਪਰੰਪਰਾ ਅਤੇ ਸੰਸਕ੍ਰਿਤੀ ਦੀ ਰੱਖਿਆ ਕਰ ਰਹੇ ਸਨ। ਅੰਗਰੇਜ਼ਾਂ ਦੀ ਸਿਖਿਆ-ਵਿਵਸਥਾ ਜਿਸ ਨੌਕਰਸ਼ਾਹੀ ਨੂੰ ਤਿਆਰ ਕਰ ਰਹੀ ਸੀ ਉਹ ਭਾਰਤੀ ਸਾਮੰਤਵਾਦ ਅਤੇ ਪੂੰਜੀ ਦੇ ਮਾਲਕਾਂ ਦੇ ਹਿੱਤਾਂ ਵਾਸਤੇ ਮਿਹਨਤਕਸ਼ਾਂ ਨੂੰ ਹਰ ਤਰ੍ਹਾਂ ਨਾਲ ਖੰਡਿਤ ਕਰ ਰਹੀ ਸੀ। ਇਨ੍ਹਾਂ ਹਾਲਤਾਂ ਵਿਚ ਫਾਤਿਮਾ ਸ਼ੇਖ ਅਤੇ ਸਵਿਤਰੀ ਬਾਈ ਫੂਲੇ ਨੇ ਮਿਹਨਤਕਸ਼ ਸਮਾਜ ਦੇ ਵਿਚ ਉਨ੍ਹਾਂ ਦੇ ਜੀਵਨ ਨਾਲ ਜੁੜੇ ਗਿਆਨ ਨੂੰ ਪਹਿਚਾਣਦੇ ਹੋਏ, ਸਿਖਿਆ ਅਤੇ ਗਿਆਨ ਦੀ ਨਵੀਂ ਪਰੰਪਰਾ ਕਾਇਮ ਕੀਤੀ।

ਅੱਜ ਇਕ ਵਾਰ ਫਿਰ ਭਾਰਤ ਦੇ ਵੱਡੇ-ਵੱਡੇ ਪੂੰਜੀਪਤੀਆਂ ਅਤੇ ਵਿਦੇਸ਼ੀ ਪੂੰਜੀਪਤੀਆਂ ਦੇ ਮੁਨਾਫ਼ੇ ਨੂੰ

ਵਧਾਉਣ ਦੇ ਲਈ ਸਰਕਾਰ ਸਿੱਖਿਆ ਦੇ ਨਿੱਜੀਕਰਣ ਨੂੰ ਬੜਾਵਾ ਦੇ ਰਹੀ ਹੈ। ਸਿੱਖਿਆ ਲਗਾਤਾਰ ਮਹਿੰਗੀ ਹੁੰਦੀ ਜਾ ਰਹੀ ਹੈ ਅਤੇ ਮਿਹਨਤਕਸ਼ ਨਪੀੜਿਆ ਸਮਾਜ ਸਿੱਖਿਆ ਦੇ ਖੇਤਰ ਵਿਚੋਂ ਬਾਹਰ ਕੱਢਿਆ ਜਾ ਰਿਹਾ ਹੈ। ਸਮੁੱਚੇ ਪੁਰਾਣੇ ਸਰਕਾਰੀ ਸਕੂਲ ਅਤੇ ਸੰਸਥਾਵਾਂ ਨੂੰ ਬੰਦ ਤੇ ਤਬਾਹ ਕੀਤਾ ਜਾ ਰਿਹਾ ਹੈ। ਪਿੰਡ-ਪਿੰਡ ਅਤੇ ਮੁਹੱਲਿਆਂ ਵਿਚ ਨਿੱਜੀ ਸਕੂਲਾਂ ਦਾ ਹੜ੍ਹ ਆ ਗਿਆ ਹੈ। ਸਰਕਾਰੀ ਸਕੂਲਾਂ ਵਿੱਚੋਂ ਅਧਿਆਪਕ ਗਾਇਬ ਹੋ ਰਹੇ ਹਨ। ਸਿੱਖਿਆ ਸੰਸਥਾਵਾਂ ਦੀ ਫੀਸ ਵਿੱਚ ਲਗਾਤਾਰ ਤੇਜੀ ਨਾਲ ਵਾਧਾ ਹੋ ਰਿਹਾ ਹੈ। ਸਰਕਾਰ ਦੀਆਂ ਸਾਰੀਆਂ ਨੀਤੀਆਂ ਪੈਸੇ ਵਾਲੇ ਦੇ ਪੱਖ ਵਿਚ ਬਣ ਰਹੀਆਂ ਹਨ। ਮਿਹਨਤਕਸ਼ਾਂ ਨੂੰ ਘੱਟ ਤੋਂ ਘੱਟ ਮਜ਼ਦੂਰੀ ਦੇ ਕੇ ਕੰਮ ਕਰਵਾਉਣ ਅਤੇ ਰੁਜ਼ਗਾਰ ਨੂੰ ਤਬਾਹ ਕਰਨ ਦੀ ਨੀਤੀ ਨੂੰ ਬੜਾਵਾ ਦਿੱਤਾ ਜਾ ਰਿਹਾ ਹੈ।

ਬਨਾਰਸ ਜਿਹੜਾ 'ਬੁਨਕਰ ਅਰਥ-ਵਿਵਸਥਾ' ਦੇ ਲਈ ਪੂਰੀ ਦੁਨੀਆਂ ਦੇ ਵਿਚ ਜਾਣਿਆ ਜਾਂਦਾ ਸੀ ਉਸ ਨੂੰ ਤਬਾਹ ਕਰਨ ਅਤੇ ਉਸ ਖੇਤਰ ਦੇ ਵਿਚ ਵੱਡੀ ਪੂੰਜੀ ਦੀ ਪਕੜ ਨੂੰ ਮਜ਼ਬੂਤ ਕਰਨ ਦੀ ਤੇਜ ਮੁਹਿੰਮ ਚਲ ਰਹੀ ਹੈ। ਬੇਰੁਜ਼ਗਾਰ ਬੁਣਕਰ ਮਜ਼ਦੂਰ ਬਣਕੇ ਮੁੰਬਈ, ਸੂਰਤ ਅਤੇ ਬੰਗਲੁਰੂ ਜਾ ਰਹੇ ਹਨ। ਉੱਥੇ ਉਨ੍ਹਾਂ ਦੇ ਬੱਚਿਆਂ ਦੇ ਲਈ ਨਾ ਹੀ ਸਿੱਖਿਆ ਅਤੇ ਨਾ ਹੀ ਸਿਹਤ-ਸਹੂਲਤਾਂ ਦੀ ਵਿਵਸਥਾ ਹੈ, ਨਾ ਹੀ ਮਜ਼ਦੂਰਾਂ ਲਈ ਕੋਈ ਸਿੱਖਿਆ ਟ੍ਰੇਨਿੰਗ ਅਤੇ ਭਵਿੱਖ ਹੈ। ਇਨ੍ਹਾਂ ਸ਼ਹਿਰਾਂ ਦੇ ਵਿਚ ਮਜ਼ਦੂਰਾਂ ਦਾ ਕੋਈ ਸਮਾਜਿਕ-ਜੀਵਨ ਨਹੀਂ ਹੈ। ਇਨ੍ਹਾਂ ਦਾ ਕੋਈ ਸੰਗਠਨ ਨਹੀਂ ਹੈ, ਕੋਈ ਸਭਿਆਚਾਰਕ ਪਛਾਣ ਅਤੇ ਗਤੀਵਿਧੀ ਨਹੀਂ ਹੈ। ਇਕ ਪੂਰਾ ਸਮਾਜ ਤਰਸਯੋਗ ਹਾਲਤ ਵਿਚ ਘੁੱਟ-ਘੁੱਟ ਜਿਉਂ ਰਿਹਾ ਹੈ।

ਆਓ, ਸੰਕਟ ਦੇ ਇਸ ਤਰ੍ਹਾਂ ਦੇ ਸਮੇਂ ਵਿਚ ਅਸੀਂ ਫਾਤਿਮਾ ਸ਼ੇਖ ਅਤੇ ਸਵਿਤਰੀ ਬਾਈ ਫੂਲੇ ਵਰਗੀਆਂ ਮਿਹਨਤਕਸ਼ਾਂ ਦੇ ਵਿਚ ਸਿੱਖਿਆ ਅਤੇ ਸੰਸਕ੍ਰਿਤੀ ਦਾ ਵਿਕਾਸ ਕਰਣ ਵਾਲੀਆਂ ਸਖਸ਼ੀਅਤਾਂ ਨੂੰ ਯਾਦ ਕਰੀਏ। ਉਸ ਤੋਂ ਪ੍ਰੇਰਨਾ ਲੈ ਕੇ ਸਿੱਖਿਆ ਤੋਂ ਮਹਿਰੂਮ ਮਿਹਨਤਕਸ਼ਾਂ ਨੂੰ ਸੰਗਠਿਤ ਕਰੀਏ। ਬ੍ਰਾਹਮਣਵਾਦ ਅਤੇ ਪੂੰਜੀ ਦੇ ਗਠਜੋੜ ਵਾਲੀਆਂ ਸਾਜ਼ਿਸ਼ਾਂ ਦੇ ਖਿਲਾਫ਼ ਫਾਤਿਮਾ ਸ਼ੇਖ ਅਤੇ ਸਵਿਤਰੀ ਬਾਈ ਫੂਲੇ ਹੋਰਾਂ ਨੇ ਮਿਹਨਤਕਸ਼ਾਂ ਨੂੰ ਚੇਤਨ ਕਰਨ ਦੀ ਜਿਹੜੀ ਨੀਂਹ ਰੱਖੀ, ਉਸ ਉੱਤੇ ਨਵੇਂ ਸੰਘਰਸ਼ ਖੜ੍ਹੇ ਕੀਤੇ ਜਾਣ। ਅੱਜ ਇੱਕ ਵਾਰੀ ਫਿਰ ਆਪਣੇ ਸਮਾਜ ਵਿਚ ਸਿੱਖਿਆ ਅਤੇ ਸੰਸਕ੍ਰਿਤੀ ਦੀਆਂ ਉਚਾਈਆਂ ਨੂੰ ਪ੍ਰਾਪਤ ਕਰਨ ਵਾਸਤੇ ਮਿਹਨਤਕਸ਼ਾਂ ਨੂੰ ਸੰਘਰਸ਼ ਦੀ ਅਗਲੀ ਕਤਾਰ ਵਿਚ ਖੜ੍ਹੇ ਕਰਨ ਦੀ ਤਿਆਰੀ ਕਰੀਏ।

**ਪੰਨਾ 12 ਦਾ ਬਾਕੀ** ਤੇ ਮੈਨੂੰ ਗਿਣਤੀ ਜ਼ਰੂਰ ਭੇਜਿਓ।

**ਮਿੱਥ 9: ਪੂਰਨ ਸੂਰਜ ਗ੍ਰਹਿਣ ਕਦੇ-ਕਦੇ ਹੀ ਲਗਦਾ ਹੈ।**

**ਸੱਚਾਈ:** ਪੂਰਨ ਸੂਰਜ ਗ੍ਰਹਿਣ ਨੂੰ ਬਹੁਤ ਪਰਚਾਰਿਆ ਜਾਂਦਾ ਹੈ ਜਿਵੇਂ ਇਹ ਬਹੁਤ ਦੁਰਲੱਭ ਘਟਨਾ ਹੋਵੇ। ਅਸਲ ਵਿੱਚ ਹਰ ਦੋ ਸਾਲਾਂ ਵਿੱਚ ਧਰਤੀ 'ਤੇ ਕਿਤੇ ਨਾ ਕਿਤੇ ਚੰਨ, ਸੂਰਜ ਸਾਹਮਣਿਓਂ ਲੰਘਦਾ ਹੈ ਅਤੇ ਪੂਰਨ ਸੂਰਜ ਗ੍ਰਹਿਣ ਲਾਉਂਦਾ ਹੈ। ਇਹ ਵਰਤਾਰਾ ਪੰਜ ਸਾਲ ਬਾਅਦ ਪੈਣ ਵਾਲੀਆਂ ਵੋਟਾਂ ਜਾਂ ਚਾਰ ਸਾਲ ਬਾਅਦ ਹੋਣ ਵਾਲੀਆਂ ਉਲੰਪਿਕ ਖੇਡਾਂ ਤੋਂ ਵੀ ਜ਼ਿਆਦਾ ਵਾਰ ਹੁੰਦਾ ਹੈ ਪਰ ਤੁਸੀਂ ਕਦੇ ਕਿਸੇ ਨੂੰ ਉਨ੍ਹਾਂ ਨੂੰ ਦੁਰਲੱਭ ਕਹਿੰਦੇ ਨਹੀਂ ਸੁਣਿਆ ਹੋਵੇਗਾ। ਹਾਂ ਇਹ ਜ਼ਰੂਰ ਕਹਿ ਸਕਦੇ ਹਾਂ ਕਿ ਕਿਸੇ ਇੱਕ ਖਾਸ ਥਾਂ 'ਤੇ ਪੂਰਨ ਸੂਰਜ ਗ੍ਰਹਿਣ ਲਈ 50 ਸਾਲਾਂ ਤੱਕ ਇੰਤਜ਼ਾਰ ਕਰਨਾ ਪੈ ਸਕਦਾ ਹੈ, ਪਰ ਏਨਾ ਕੁ ਇੰਤਜ਼ਾਰ ਤਾਂ ਉਲੰਪਿਕ ਖੇਡਾਂ ਲਈ ਵੀ ਕਰਨਾ ਪੈ ਸਕਦਾ ਹੈ। ਨਾਲ ਹੀ ਸੂਰਜ ਗ੍ਰਹਿਣ ਉਲੰਪਿਕ ਕਮੇਟੀ ਵਾਂਗ ਜਗ੍ਹਾ ਚੁਣਨ ਲਈ ਨਖ਼ਰੇ ਨਹੀਂ ਕਰਦਾ।

**ਜਾਂਦੇ-ਜਾਂਦੇ ਕੁੱਝ ਗੱਲਾਂ ਰੂੰਗੇ ਚ**;

☛ ਚਮਗਿੱਦੜ ਅੰਨ੍ਹੇ ਨਹੀਂ ਹੁੰਦੇ ਬਲਕਿ ਹਨੇਰੇ ਵਿੱਚ ਇਨਸਾਨ ਤੋਂ ਵੀ ਵਧੀਆ ਤਰੀਕੇ ਨਾਲ ਦੇਖ ਸਕਦੇ ਹਨ।

☛ ਸਾਨ੍ਹ ਲਗਭਗ ਰੰਗ-ਅੰਨ੍ਹੇ ਹੁੰਦੇ ਹਨ ਜਿਸ ਕਰਕੇ ਉਹ ਲਾਲ ਰੰਗ ਨੂੰ ਨਹੀਂ ਦੇਖ ਸਕਦੇ ਅਤੇ ਨਾ ਹੀ ਲਾਲ ਰੰਗ ਨੂੰ ਦੇਖ ਕੇ ਭੜਕਦੇ ਹਨ।

☛ ਅਸੀਂ ਆਪਣੇ ਦਿਮਾਗ ਦਾ ਸਿਰਫ਼ 10% ਹਿੱਸਾ ਨਹੀਂ, ਲਗਭਗ ਸਾਰਾ ਦਿਮਾਗ ਵਰਤਦੇ ਹਾਂ।

**ਵਿਗਿਆਨੀ-ਇਸਰੋ, ਤ੍ਰਿਵੇਂਦ੍ਰਮ 99957 65095**

**ਪੰਨਾ 16 ਦਾ ਬਾਕੀ** ਸਿਰਿਉਂ ਪੋਲੀਓ ਵੈਕਸੀਨ ਪਿਆਈ ਜਾ ਰਹੀ ਹੈ। ਦੋ ਕੇਸਾਂ ਕਾਰਣ 2 ਕਰੋੜ ਬੱਚਿਆਂ ਨੂੰ ਪੋਲੀਓ ਬੂੰਦਾਂ ਦੇਣੀਆਂ ਪੈ ਰਹੀਆਂ ਹਨ।

ਪੋਲੀਓ ਖਿਲਾਫ਼ ਲੜਾਈ ਕਰੋ ਜਾਂ ਮਰੋ ਦੀ ਸਟੇਜ 'ਤੇ ਪਹੁੰਚੀ ਗਈ ਹੈ ਕਿਉਂਕਿ ਜੇ ਹੁਣ ਦੋ-ਤਿੰਨ ਸਾਲਾਂ ਵਿੱਚ ਇਸਦਾ ਮੁਕੰਮਲ ਖਾਤਮਾ ਨਹੀਂ ਹੁੰਦਾ ਤਾਂ ਇਸਦੇ ਵਾਇਰਸ ਦੀਆਂ ਨਵੀਆਂ ਕਿਸਮਾਂ (variants) ਦਾ ਦੁਨੀਆਂ ਦੇ ਹੋਰ ਹਿੱਸਿਆਂ ਵਿੱਚ ਮੁੜ ਫੈਲ ਜਾਣ ਦੀ ਸੰਭਾਵਨਾ ਬਣ ਜਾਵੇਗੀ। ਆਸ ਹੈ ਧਾਰਮਿਕ ਕੱਟੜਪੰਥੀਆਂ ਵੱਲੋਂ ਕੀਤੀਆਂ ਜਾ ਰਹੀਆਂ ਮੂਰਖਤਾਵਾਂ ਅਤੇ ਵਿਰੋਧ ਦੇ ਬਾਵਜੂਦ ਵਿਗਿਆਨ ਇਸ ਜੰਗ ਵਿੱਚ ਜੇਤੂ ਹੋਵੇਗਾ ਅਤੇ ਚੇਚਕ ਦੀ ਤਰ੍ਹਾਂ ਇਹ ਭੈੜੀ ਬਿਮਾਰੀ ਵੀ ਧਰਤੀ ਉੱਤੋਂ ਪੂਰੀ ਤਰ੍ਹਾਂ ਅਲੋਪ ਹੋ ਜਾਵੇਗੀ।

# ਕਲਪਨਾ ਕਰੋ : ਕੋਈ ਧਰਮ ਨਹੀਂ:
# ਕੀ ਇਹਦੇ ਬਿਨ੍ਹਾਂ ਕੋਈ ਸਮਾਜ ਕਾਮਯਾਬ ਹੋ ਸਕਦਾ ਹੈ ?- ਫਿੱਲ ਜ਼ੁਕਰਮੈਨ



ਫਿੱਲ ਜ਼ੁਕਰਮੈਨ ਕਲੇਅਰਮੌਂਟ, ਕੈਲੇਫੋਰਨੀਆ ਵਿੱਚ ਪਿਟਜਰ ਕਾਲਜ ਵਿੱਚ ਸਮਾਜਕ ਵਿਗਿਆਨ ਅਤੇ ਧਰਮ ਨਿਰਪੇਖ (ਸੈਕੂਲਰ) ਅਧਿਐਨ ਦਾ ਪ੍ਰੋਫੈਸਰ ਹੈ। ਇਹ ਸ਼ਾਇਦ ਇਕੋ ਇੱਕ ਥਾਂ ਹੈ ਜਿੱਥੇ ਅਸੰਪ੍ਰਦਾਇਕ ਅਧਿਐਨ ਵਿਚ ਡਿਗਰੀ ਤੱਕ ਦੀ ਪੜ੍ਹਾਈ ਕੀਤੀ ਜਾ ਸਕਦੀ ਹੈ। ਜ਼ੁਕਰਮੈਨ ਆਪਣੇ ਖੇਤਰ ਸਮਾਜ-ਵਿਗਿਆਨ ਦਾ ਇਕ ਬਹੁ-ਚਰਚਿਤ ਚਿੰਤਕ ਤੇ ਲੇਖਕ ਹੈ। ਇਹ ਲੇਖ ਉਸ ਨੇ ਅਮਰੀਕਾ ਦੇ ਇਸਾਈ ਮੱਤ ਦੇ ਲੋਕਾਂ ਨੂੰ ਧਿਆਨ ਵਿਚ ਰੱਖ ਕੇ ਲਿਖਿਆ ਹੈ।

ਕਿਸੇ ਅਜਿਹੇ ਥਾਂ ਦੀ ਕਲਪਨਾ ਕਰੋ ਜਿੱਥੇ ਤਕਰੀਬਨ ਕੋਈ ਵੀ ਚਰਚ ਨਾ ਜਾਂਦਾ ਹੋਵੇ, ਲੋਕਾਂ ਦੀ ਬਹੁ-ਗਿਣਤੀ 'ਰੱਬ' ਵਿਚ ਯਕੀਨ ਨਾ ਕਰਦੀ ਹੋਵੇ, ਅਤੇ ਜਿਹੜੇ ਕੁੱਝ ਲੋਕ ਕਰਦੇ ਵੀ ਹੋਣ ਉਨ੍ਹਾਂ ਦਾ ਯਕੀਨ ਵੀ ਬੜਾ ਪੇਤਲਾ ਜਿਹਾ ਹੋਵੇ। ਇਹੋ ਜਿਹੇ ਸਮਾਜ ਦਾ ਕਿਆਸ ਕਰੋ ਜਿੱਥੇ ਲੋਕ ਈਸਾ ਨੂੰ ਸ਼ਾਇਦ ਇਕ ਚੰਗੇ ਇਨਸਾਨ ਵਜੋਂ ਭਾਵੇਂ ਦੇਖਦੇ ਹੋਣ, ਜਿਹਨੇ ਕਈ ਚੰਗੀਆਂ ਗੱਲਾਂ ਦੀ ਸਿੱਖਿਆ ਦਿੱਤੀ ਹੋਵੇ, ਪਰ ਉਹ ਇਸ ਗੱਲ ਨੂੰ ਭਲੀਭਾਂਤ ਸਮਝਦੇ ਹੋਣ ਕਿ ਉਹ 'ਕਰਾਮਾਤਾਂ' ਕਰਨ ਵਾਲਾ 'ਰੱਬ' ਦਾ ਪੁੱਤਰ ਨਹੀਂ ਸੀ। ਅਜੋਕੀ ਦੁਨੀਆਂ ਦੇ ਕਿਸੇ ਅਜਿਹੇ ਕੋਨੇ ਬਾਰੇ ਸੋਚਣ ਦੀ ਕੋਸ਼ਿਸ਼ ਕਰੋ ਜਿੱਥੇ ਧਰਮ ਦਾ ਸਿਆਸਤ ਵਿੱਚ ਕੋਈ ਸਥਾਨ ਨਾ ਹੋਵੇ, ਤਕਰੀਬਨ ਹਰ ਕੋਈ ਜੀਵ ਉਤਪਤੀ ਦੇ ਸਿਧਾਂਤ (ਐਵੋਲਿਊਸ਼ਨ) ਨੂੰ ਸਿੱਧ ਕਰਨ ਵਾਲੇ ਸਬੂਤਾਂ ਨੂੰ ਮੰਨਦਾ ਹੋਵੇ, ਤਕਰੀਬਨ ਹਰ ਕਿਸੇ ਜੀਵ ਨੂੰ ਇਸ ਗੱਲ ਦਾ ਪਤਾ ਹੋਵੇ ਕਿ ਬਾਈਬਲ ਮਨੁੱਖਾਂ ਦੁਆਰਾ ਲਿਖੀ ਗਈ ਸੀ ਨਾ ਕਿ ਕਿਸੇ ਇਲਾਹੀ ਵਲੋਂ, ਅਤੇ ਤਕਰੀਬਨ ਹਰ ਕੋਈ ਇਸ ਗੱਲ ਦੀ ਸਮਝ ਰੱਖਦਾ ਹੋਵੇ ਕਿ ਸਦਾਚਾਰ ਅਤੇ ਨੈਤਿਕ ਕੀਮਤਾਂ ਧਰਮ ਤੋਂ ਆਜ਼ਾਦ ਵਿਚਰਦੀਆਂ ਹਨ। ਇਸ ਕਿਸਮ ਦੇ ਸੱਭਿਆਚਾਰ ਵਿਚ, ਧਰਮ ਬੇਹੱਦ ਕਮਜ਼ੋਰ ਹੁੰਦਾ ਹੈ, ਹਾਸ਼ੀਏ 'ਤੇ ਹੁੰਦਾ ਹੈ, ਅਤੇ ਉਂਝ ਹੀ ਏਨੀ ਵਿਚਿੱਤਰ ਜਿਹੀ ਸਥਿਤੀ ਵਿੱਚ ਹੁੰਦਾ ਹੈ ਕਿ ਲੋਕੀਂ ਧਰਮ ਦੇ ਵਿਰੋਧੀ ਵੀ ਨਹੀਂ ਹੁੰਦੇ। ਉਹ ਪਰਵਾਹ ਹੀ ਨਹੀਂ ਕਰਦੇ ਅਤੇ ਸ਼ਾਇਦ ਇਸ ਵਿੱਚ ਕੋਈ ਦਿਲਚਸਪੀ ਵੀ ਨਾ ਰੱਖਦੇ ਹੋਣ।

ਪਰ ਤੁਹਾਨੂੰ ਅਸਲ ਵਿਚ ਇਸ ਬਾਰੇ ਬਹੁਤੇ ਕਿਆਸ ਲਾਉਣ ਦੀ ਲੋੜ ਨਹੀਂ ਹੈ-ਚੁੱਪ ਕਰਕੇ ਡੈੱਨਮਾਰਕ ਜਾਣ ਲਈ ਜਹਾਜ 'ਤੇ ਜਾ ਚੜ੍ਹੋ। ਇਸ ਕਿਸਮ ਦਾ ਅਸੰਪ੍ਰਦਾਇਕ (ਸੈਕੂਲਰ) ਸਮਾਜ ਅਸਲ ਵਿੱਚ ਹੈ, ਏਥੇ ਅਤੇ ਇਸ ਵਕਤ। ਅਜੋਕਾ ਡੈੱਨਮਾਰਕ ਇਸ ਵੇਲੇ ਦੁਨੀਆਂ ਭਰ ਵਿਚੋਂ ਸਭ ਤੋਂ ਘੱਟ ਧਾਰਮਿਕ ਬਿਰਤੀ ਵਾਲਾ ਮੁਲਕ ਹੈ, ਤੇ ਸੰਭਵ ਹੈ ਕਿ ਦੁਨੀਆਂ ਭਰ ਦੇ ਇਤਿਹਾਸ ਵਿੱਚ ਇਹ ਪਹਿਲਾ ਹੋਵੇ।

ਮੈਂ ਹੁਣ ਮੁੜ ਕੇ ਏਥੇ ਆਇਆ ਹਾਂ, ਇਕ ਸਾਲ ਹੋਰ ਆਰਹੱਸ, ਡੈੱਨਮਾਰਕ ਦੇ ਦੂਜੇ ਵੱਡੇ ਸ਼ਹਿਰ ਵਿੱਚ ਰਹਾਂਗਾ। ਇਹ ਮੇਰੀ ਏਥੇ ਸਕੈਂਡੇਨੇਵੀਆ ਵਿੱਚ ਦੂਜੀ ਲੰਮੀ ਰਿਹਾਇਸ਼ ਹੋਵੇਗੀ, ਪਿਛਲੀ ਵਾਰ ਦੀ ਤਰ੍ਹਾਂ ਹੀ ਹੁਣ ਵੀ ਇਹ ਦੇਖ ਕੇ ਮੇਰਾ ਦਿਮਾਗ ਘੁੰਮਦਾ ਹੈ ਕਿ ਏਥੇ ਸਭ ਕੁੱਝ ਕਿੰਨਾ ਤਰਕਪੂਰਣ, ਉਦਾਰ, ਸਿਸ਼ਟਾਚਾਰੀ, ਸੁਰੱਖਿਅਤ ਅਤੇ ਸ਼ਾਂਤੀ ਵਾਲਾ ਹੈ। ਮੈਨੂੰ ਇਸ ਦੀਆਂ ਕੁੱਝ ਉਦਾਹਰਣਾਂ ਦੇਣ ਦਿਓ:

ਮੇਰੀ ਵੱਡੀ ਬੇਟੀ ਨੂੰ ਕੁੱਝ ਦੇਰ ਪਹਿਲਾਂ ਖੰਘ ਹੋ ਗਈ, ਇਸ ਲਈ ਮੈਂ ਉਹਨੂੰ ਡਾਕਟਰ ਕੋਲ ਲੈ ਗਿਆ। ਉੱਥੇ ਕੋਈ ਉਡੀਕ ਨਾ ਕਰਨੀ ਪਈ, ਡਾਕਟਰ ਦਾ ਮਰੀਜਾਂ ਨੂੰ ਦੇਖਣ ਵਾਲਾ ਥਾਂ ਸਾਫ ਸੁਥਰਾ ਤੇ ਦੇਖਣ ਨੂੰ ਸੁੰਦਰ ਸੀ, ਡਾਕਟਰ ਪੂਰੀ ਤਰ੍ਹਾਂ ਪੇਸ਼ਾਵਰ ਸੀ ਪਰ ਫੇਰ ਵੀ ਬੜਾ ਮਿਲਣਸਾਰ, ਅਤੇ ਇਹ ਸਭ ਕੁਝ ਬਿਲਕੁਲ ਬਿਨ੍ਹਾਂ ਕਿਸੇ ਕਿਸਮ ਦੀ ਫੀਸ ਵਗੈਰਾ ਦੇ। ਸਿਹਤ-ਸੰਭਾਲ ਏਥੇ ਸਭ ਲਈ ਮੁਫ਼ਤ ਹੈ, ਟੈਕਸ ਦੇ ਪੈਸੇ ਨਾਲ ਸਰਕਾਰ ਦੁਆਰਾ ਚਲਾਈ ਜਾਂਦੀ ਹੈ, ਇਹਦੇ ਨਾਲੋਂ ਕੁੱਝ ਵੀ ਬੇਹਤਰ ਹੋ ਹੀ ਨਹੀਂ ਸੀ ਸਕਦਾ (ਤੇ ਮੀਲਾਂ ਤੱਕ ਕਿਸੇ ਪਾਸੇ ਮੌਤ ਵਰਗੀ ਸ਼ੈਅ ਦੀ ਕੋਈ ਨਿਸ਼ਾਨੀ ਨਹੀਂ ਦਿਸਦੀ)।

ਮੇਰੀ ਛੋਟੀ ਬੇਟੀ ਬੋਲੀ ਸਿੱਖਣ ਵਾਲੇ ਸਕੂਲ ਜਾਂਦੀ ਹੈ ਜੋ ਸ਼ਹਿਰ ਦੇ ਦੂਜੇ ਪਾਸੇ ਪੈਂਦਾ ਹੈ। ਸਾਡੇ ਕੋਲ ਕਾਰ ਨਹੀਂ ਹੈ। ਕੋਈ ਸਮੱਸਿਆ ਨਹੀਂ: ਇਹ ਮੁਲਕ ਮੇਰੀ ਬੇਟੀ ਵਾਸਤੇ ਬਿਲਕੁਲ ਮੁਫ਼ਤ ਟੈਕਸੀ ਦੀ ਸੇਵਾ ਦਾ ਪ੍ਰਬੰਧ ਕਰਦਾ ਹੈ। ਅਤੇ ਟੈਕਸੀ ਚਾਲਕ ਸਾਰੇ ਯੂਨੀਅਨ ਦੇ ਮੈਂਬਰ ਹਨ ਇਸ ਲਈ ਉਨ੍ਹਾਂ ਨੂੰ ਚੰਗੀ ਚੋਖੀ ਤਨਖਾਹ ਮਿਲਦੀ ਹੈ, ਨਾਲ ਬਹੁਤ ਵਧੀਆ ਭੱਤੇ (ਲਾਭ) ਮਿਲਦੇ ਹਨ, ਕਾਫੀ ਸਾਰੀਆਂ ਛੁੱਟੀਆਂ ਵੀ। ਇਸ ਕਰਕੇ ਉਹ ਮੁਕਾਬਲਤਨ ਹਮੇਸ਼ਾ ਚੰਗੇ ਸੁਹਾਣੇ ਰੌਂਅ ਵਿੱਚ ਹੁੰਦੇ ਹਨ। (ਉਨ੍ਹਾਂ ਦੇ ਕੱਪੜੇ ਵੀ ਵਧੀਆ ਪਾਏ ਹੁੰਦੇ ਹਨ ਤੇ ਉਨ੍ਹਾਂ ਦੀਆਂ ਟੈਕਸੀਆਂ ਤਾਂ ਇਸ ਤੋਂ ਵਾਧੂ ਸਾਫ ਹੋ ਹੀ ਨਹੀਂ ਸਕਦੀਆਂ।)

ਏਥੇ ਧਰਮ ਨਿਰਪੱਖ, ਗੈਰਫਿਰਕੂ ਸਕੈਂਡੇਨੇਵੀਆ ਵਿੱਚ ਸਾਈਕਲਾਂ ਦੇ ਰਾਹ ਚੌੜੇ ਤੇ ਸੁਰੱਖਿਅਤ ਹਨ ਅਤੇ ਮੈਂ ਜਦੋਂ ਹਰ ਰੋਜ ਸਾਈਕਲ 'ਤੇ ਕੰਮ 'ਤੇ ਜਾਂਦਾ ਹਾਂ ਇਹ ਦੇਖ ਕੇ ਰੋਜ਼ਾਨਾ ਹੀ ਹੈਰਾਨ ਹੁੰਦਾ ਹਾਂ ਕਿ ਕਿਸ ਤਰ੍ਹਾਂ ਕਾਰਾਂ ਵਾਲੇ ਸਾਈਕਲਾਂ ਵਾਲਿਆਂ ਨੂੰ ਗਾਲ੍ਹਾਂ ਕੱਢਣ ਦੀ ਥਾਂ ਉਹ ਉਸੇ ਵੇਲੇ ਰਾਹ ਦੇ ਦਿੰਦੇ ਹਨ। ਏਥੇ ਕੋਈ ਬੇਘਰੇ ਲੋਕ ਨਹੀਂ, ਕੋਈ ਮੰਗਤਾ ਨਹੀਂ। ਰੋਟੀ ਏਥੇ ਬਹੁਤ ਹੱਦ ਤੱਕ ਵਧੀਆ ਹੈ ਤੇ ਉੱਤੇ ਲਾਉਣ ਵਾਲੇ ਮੁਰੱਬੇ (ਜੈਮ) ਵੀ ਘੱਟ ਨਹੀਂ। ਤੇ ਦਹੀਂ, ਗੱਲਾਂ ਈ ਛੱਡ ਦਿਓ। ਮੈਂ ਤਾਂ ਇਸ ਕਿਸਮ ਦੇ ਗੁਣ ਲੰਮਾ ਸਮਾਂ ਗਾ ਸਕਦਾ ਹਾਂ।

ਮੇਰੇ ਆਪਣੇ ਜਾਤੀ ਤਜਰਬੇ ਪਾਸੇ ਰੱਖ ਤੁਸੀਂ ਸਿਰਫ਼ ਸਮਾਜਿਕ ਤੱਤਾਂ ਵੱਲ ਦੇਖ ਸਕਦੇ ਹੋ: ਤਕਰੀਬਨ ਹਰ ਪ੍ਰਮਾਣਿਕ ਮਾਪਦੰਡ ਅਤੇ ਤਕਰੀਬਨ ਹਰ ਅੰਤਰਰਾਸ਼ਟਰੀ ਸੂਚੀ 'ਤੇ, ਆਰਥਿਕ ਬਿਹਤਰੀ ਤੋਂ ਪੜ੍ਹਾਈ ਦੀ ਪ੍ਰਾਪਤੀ ਤੱਕ, ਜੁਰਮਾਂ ਦੀ ਘੱਟ ਦਰ ਤੋਂ ਘੱਟ ਬੇਰੁਜ਼ਗਾਰੀ ਤੱਕ, ਜੀਵਨ ਦੀ ਖ਼ੂਬੀ ਤੋਂ ਖ਼ੁਸ਼ੀ ਤੱਕ ਅਤੇ ਤਸੱਲੀਬਖ਼ਸ਼ ਜੀਵਨ ਤੱਕ, ਇਹ ਧਰਮ ਸਬੰਧੀ ਹਲਕੀ ਧਰਤੀ ਦੁਨੀਆਂ ਵਿਚਲੇ ਸਭ ਤੋਂ ਵਧੀਆ ਥਾਵਾਂ ਵਿਚੋਂ ਹੈ।

ਕੀ ਇੱਥੇ ਕੋਈ ਸਮੱਸਿਆਵਾਂ ਵੀ ਹਨ ? ਹਾਂ ਬਿਲਕੁਲ ਹਨ। ਕੋਈ ਵੀ ਸਮਾਜ ਆਪਣੀਆਂ ਮੁਸ਼ਕਿਲਾਂ ਤੇ ਵੰਗਾਰਾਂ ਬਿਨ੍ਹਾਂ ਨਹੀਂ ਹੁੰਦਾ। ਪਰ ਤੁਸੀਂ ਇਸ ਗੱਲ ਦਾ ਪੱਕ ਰੱਖਿਓ ਕਿ ਏਥੇ ਡੈੱਨਮਾਰਕ ਵਿੱਚ, ਮੁਸ਼ਕਿਲਾਂ ਤੇ ਵੰਗਾਰਾਂ ਨੂੰ ਮਨੁੱਖੀ ਕਾਰਨਾਂ, ਤਰਕ, ਸੰਵਾਦ, ਬਹਿਸ, ਸਮਾਨ-ਅਨੁਭੂਤੀ (ਐਮਪਥੀ), ਨਿਰੀਖਣ ਅਤੇ ਤਰਕਵਾਦੀ ਸਮੱਸਿਆਵਾਂ ਹੱਲ ਕਰਨ ਦੇ ਤਰੀਕੇ ਨਾਲ ਨਜਿੱਠਿਆ ਜਾਂਦਾ ਹੈ - ਨਾ ਕਿ ਅਰਦਾਸ ਜਾਂ ਵਿਸ਼ਵਾਸ ਨਾਲ।

ਡੈੱਨਮਾਰਕ ਦੀ ਹੋਂਦ (ਅਤੇ ਏਸੇ ਤਰ੍ਹਾਂ ਦੂਜੇ ਅਸੰਪ੍ਰਦਾਇਕ, ਕਾਮਯਾਬ ਸਮਾਜਾਂ ਵਾਂਗ ਜਿਵੇਂ ਕਿ ਸਵੀਡਨ, ਜਪਾਨ ਆਦਿ) ਕਈ ਕਾਰਨਾਂ ਕਰਕੇ ਧਿਆਨ ਦੀ ਮੰਗ ਕਰਦੀ ਹੈ।

ਪਹਿਲਾ, ਗਲੈੱਨ ਬੈੱਕ, ਕ੍ਰਿਸਟੀਨ ਓ'ਡੌਨਿਲ, ਅਤੇ ਉਨ੍ਹਾਂ ਦੇ ਰੂੜ੍ਹੀਵਾਦੀ (ਕੰਜਰਵੇਟਿਵ) 'ਭਗਤ' ਗਲਤ ਹਨ: ਕਿਸੇ ਸਮਾਜ ਲਈ ਕਾਮਯਾਬ ਅਤੇ ਵਧੀਆ ਵਰਤਾਰੇ ਵਾਲਾ ਬਣਨ ਲਈ ਧਾਰਮਿਕ ਵਿਸ਼ਵਾਸ਼ ਜ਼ਰੂਰੀ ਨਹੀਂ ਹੈ। ਰੱਬ ਵਿਚ ਯਕੀਨ, ਈਸਾ ਨਾਲ ਪਿਆਰ, ਅਰਦਾਸ, ਅਤੇ ਬਾਈਬਲ ਦੀ ਪੜ੍ਹਾਈ-ਕਿਸੇ ਮੁਲਕ ਦੀ ਖ਼ੁਸ਼ੀ ਅਤੇ ਖ਼ੁਸ਼ਹਾਲੀ ਲਈ ਇਨ੍ਹਾਂ ਚੀਜਾਂ ਦੀ ਸਾਫ ਤੌਰ 'ਤੇ ਕੋਈ ਲੋੜ ਨਹੀਂ ਹੈ। ਇਹ ਤਾਂ ਸਗੋਂ ਸ਼ਾਇਦ ਵਿਘਨ ਪਾਉਣ ਵਾਲੀਆਂ ਬੇਲੋੜੀਆਂ ਚੀਜਾਂ ਹੋਣ।

ਦੂਜਾ, ਇਹ ਗੱਲ ਵੀ ਸਾਫ ਹੈ ਕਿ ਲੋਕ ਧਾਰਮਿਕ ਚੱਕਰ ਤੋਂ ਬਾਹਰ ਵੀ ਆਪਣੇ ਜੀਵਨ ਦੇ ਅਰਥ ਭਾਲ ਸਕਦੇ ਹਨ। ਬੰਦੇ ਅਤੇ ਔਰਤਾਂ ਆਪਣੇ ਰਿਸ਼ਤਿਆਂ ਵਿਚ, ਪਰਿਵਾਰਾਂ ਅਤੇ ਦੋਸਤਾਂ ਦਰਮਿਆਨ, ਆਪਣੇ ਕੰਮਾਂ ਕਾਰਾਂ 'ਤੇ, ਬਾਹਰਲੇ ਸੈਰ ਸਪਾਟੇ ਦੇ ਪਿਆਰ ਵਿੱਚੋਂ, ਆਪਣੇ ਸ਼ੌਂਕਾਂ ਅਤੇ ਜਾਤੀ ਤਲਾਸ਼ਾਂ ਵਿੱਚੋਂ ਜੀਵਨ ਦੇ ਅਰਥ ਭਾਲ ਸਕਦੇ ਹਨ। ਇਸ ਗ੍ਰਹਿ 'ਤੇ ਸਿਰਫ ਧਰਮ ਹੀ ਇਕੋ ਇਕ ਸ਼ੈਅ ਨਹੀਂ ਹੈ ਜਿਹੜੀ ਲੋਕਾਂ ਨੂੰ ਜੀਵਨ ਵਿਚ ਕਿਸੇ ਮਕਸਦ ਦਾ ਅਹਿਸਾਸ ਦਿਵਾ ਸਕਦਾ ਹੈ।

ਤੀਜਾ, ਅਤੇ ਸ਼ਾਇਦ ਸਭ ਤੋਂ ਜ਼ਿਆਦਾ ਮਹੱਤਵਪੂਰਨ ਹੈ ਕਿ ਲੋਕ ਧਾਰਮਿਕ ਵਿਸ਼ਵਾਸ ਤੋਂ ਬਿਨ੍ਹਾਂ ਵੀ ਸੱਚੇ-ਸੁੱਚੇ, ਸਾਊ, ਅਤੇ ਇਨਸਾਫ ਪਸੰਦ ਹੋ ਸਕਦੇ ਹਨ। ਅਜੋਕੇ ਸੰਸਾਰ ਵਿਚ ਡੈੱਨਮਾਰਕ ਧਰਤੀ 'ਤੇ ਵਸਿਆ ਸਿਰਫ਼ ਇਕ ਬੇਹੱਦ ਸੁਰੱਖਿਅਤ ਮੁਲਕ ਹੀ ਨਹੀਂ ਸਗੋਂ ਇਹ ਸਭ ਤੋਂ ਵੱਧ ਸਦਾਚਾਰਕ ਅਤੇ ਨੈਤਿਕਤਾ ਪੱਖੋਂ ਚੇਤੰਨ ਸੱਭਿਆਚਾਰ ਵੀ ਹੈ। ਬੱਚਿਆ ਦੀ ਵਧੀਆ ਪਰਵਰਿਸ਼ ਹੁੰਦੀ ਹੈ, ਬਜ਼ੁਰਗਾਂ ਦੀ ਸੋਹਣੀ ਦੇਖਭਾਲ, ਜਿਸਮਾਨੀ ਤੇ ਦਿਮਾਗੀ ਪੱਖੋਂ ਵੰਗਾਰ ਵਾਲੇ ਲੋਕਾਂ ਦੀ ਦੇਖਭਾਲ, ਯਤੀਮਾਂ, ਬਿਮਾਰਾਂ ਅਤੇ ਦੁਖੀਆਂ ਦੀ ਹਰ ਪੱਖੋਂ ਸਹਾਇਤਾ। ਬਰਾਬਰਤਾ, ਆਜਾਦੀ ਅਤੇ ਲੋਕਤੰਤਰਤਾ-ਇਨ੍ਹਾਂ ਚੀਜਾਂ ਨੂੰ ਸਿਰਫ਼ ਬੇਹੱਦ ਕੀਮਤੀ ਹੀ ਨਹੀਂ ਸਮਝਿਆ ਜਾਂਦਾ ਸਗੋਂ ਪੂਰੀ ਕਾਮਯਾਬੀ ਨਾਲ ਹਾਸਿਲ ਵੀ ਕੀਤਾ ਜਾਂਦਾ ਹੈ । ਇਹ ਸਭ ਕੁੱਝ 'ਸਵਰਗਾਂ' ਵਿਚ ਵਸੇਵੇ ਦੀ ਆਸ ਜਾਂ ਤਸੀਹਿਆਂ ਵਾਲੇ 'ਨਰਕ' ਦੇ ਡਰ ਬਾਰੇ ਬਹੁਤਾ ਫਿਕਰ ਕੀਤਿਆਂ ਬਿਨ੍ਹਾਂ ਹੀ ਕੀਤਾ ਜਾਂਦਾ ਹੈ।

ਜੌਹਨ ਲੈਨਿਨ ਨੇ ਸਾਨੂੰ ਕਿਹਾ ਸੀ ਕਿ ਜਰਾ ਕਲਪਨਾ ਕਰੋ ਕਿ ਕੋਈ ਧਰਮ ਨਾ ਹੋਵੇ, ਮੈਂ ਸਿਰਫ ਇਹਦੀ ਕਲਪਨਾ ਹੀ ਨਹੀਂ ਕਰ ਰਿਹਾ, ਮੈਂ ਤਾਂ ਇਹ ਜੀਅ ਰਿਹਾ ਹਾਂ। ਅਤੇ ਮੈਂ ਇਹਦਾ ਪੂਰਾ ਆਨੰਦ ਲੈ ਰਿਹਾ ਹਾਂ।



sadhu.binning@gmail.com

**ਅੰਗਰੇਜ਼ੀ ਤੋਂ ਅਨੁਵਾਦ - ਸਾਧੂ ਬਿਨਿੰਗ**

---

**ਪੰਨਾ 31 ਦਾ ਬਾਕੀ** ਚਾਹੀਦੀ ਹੈ। ਪਰ ਪੁਸਤਕ ਖਰੀਦਣ ਸਮੇਂ ਦੋ ਗੱਲਾਂ ਜਾਣਨੀਆਂ ਜਰੂਰੀ ਹਨ-ਪਹਿਲੀ ਗੱਲ ਇਹ ਪੁਸਤਕ ਪੜ੍ਹਨ ਤੋਂ ਪਹਿਲਾਂ ਤੁਹਾਡਾ ਸਾਹਿਤਕ ਪੁਸਤਕਾਂ ਪੜ੍ਹਨ ਦਾ ਰੁਝਾਨ ਬਣਿਆ ਹੋਣਾ ਚਾਹੀਦਾ ਹੈ; ਦੂਸਰੀ ਇਹ ਕਿ ਇਸਦਾ ਭਾਗ-1 ਹੀ ਖਰੀਦਿਆ ਜਾਵੇ, ਭਾਗ-2 ਵਿਚੋਂ ਕੁਝ ਨਹੀਂ ਲੱਭੇਗਾ। **98767 10809**

ਚਲੰਤ ਮਸਲਾ

# ਇਜ਼ਰਾਈਲ ਦਾ ਫਲਸਤੀਨ ’ਤੇ ਹਮਲਾ

**ਹੇਮ ਰਾਜ ਸਟੈਨੋ**



ਅੱਜ ਕੱਲ੍ਹ ਇਜ਼ਰਾਈਲ-ਫਲਸਤੀਨ ਜੰਗ ਦਾ ਮਸਲਾ ਬੜਾ ਭਖਿਆ ਹੋਇਆ ਹੈ। ਇਸ ਜੰਗ ਦੀ ਚਰਚਾ ਸੰਸਾਰ ਭਰ ’ਚ ਹੋ ਰਹੀ ਹੈ। ਇਸ ਲਈ, ਇਸ ਜੰਗ ਸਬੰਧੀ ਸਹੀ ਫੈਸਲਾ ਕਰਨ ਲਈ ਸਾਨੂੰ ਇਸਦੇ ਪਿਛੋਕੜ ’ਚ ਜਾਣਾ ਪਵੇਗਾ। ਸਾਨੂੰ ਇਜ਼ਰਾਈਲ ਤੇ ਫਲਸਤੀਨ ਦੇਸ਼ ਦੇ ਸਬੰਧ ’ਚ ਉਨ੍ਹਾਂ ਦੇ ਇਤਿਹਾਸ ’ਤੇ ਇੱਕ ਪੰਛੀ (Cursory) ਝਾਤ ਮਾਰਨੀ ਪਵੇਗੀ।

ਪਹਿਲਾਂ ਇਜ਼ਰਾਈਲ ਦੇਸ਼ ਦੇ ਨਾਮ ਬਾਰੇ। ਇਹ ਦੇਖ ਲਈਏ ਕਿ ਕੀ ਇਜ਼ਰਾਈਲ ਦੇਸ਼ ਦਾ ਨਾਮ ਕਿਸੇ ਕੌਮ ਦੇ ਨਾਮ ’ਤੇ ਰੱਖਿਆ ਗਿਆ ਹੈ?

ਇਜ਼ਰਾਈਲ ਦੇਸ਼ ਦਾ ਨਾਮ ਕੌਮ ਦੇ ਨਾਮ ’ਤੇ ਨਹੀਂ ਰੱਖਿਆ ਹੋਇਆ। ਇਹ ਨਾਮ ਉਨ੍ਹਾਂ ਨੇ ਯਹੂਦੀ ਪੈਗੰਬਰ (Prophet) ਅਬਰਾਹਮ ਦੇ ਪੋਤਰੇ ਜੈਕੋਬ ਤੋਂ ਰੱਖਿਆ। ਕਿਉਂਕਿ ਉਨ੍ਹਾਂ ਦਾ ਇਹ ਮੰਨਣਾ ਹੈ ਕਿ ਜੈਕੋਬ ਦਾ ਬਾਅਦ ਵਿੱਚ ਨਾਮ ਇਜ਼ਰਾਈਲ ਰੱਖਿਆ ਗਿਆ ਸੀ।[1] ਕੀ ਇਉਂ ਦੇਸ਼ ਦਾ ਨਾਮ ਰੱਖਣਾ ਕੋਈ ਹਕੀਕੀ ਬਣ ਜਾਂਦਾ ਹੈ? ਸਮਾਜ ਦੇ ਵਿਕਾਸ ਦੀ ਕਹਾਣੀ ਇਹ ਦਰਸਾਉਂਦੀ ਹੈ ਕਿ ਕੌਮੀ ਅਤੇ ਬਹੁ-ਕੌਮੀ ਦੇਸ਼ਾਂ ਦੇ ਨਾਮ ਕਿਸੇ ਧਰਮ ਦੇ ਆਧਾਰ ’ਤੇ ਨਹੀਂ ਹੁੰਦੇ। ਕਿਉਂ? ਕਿਉਂਕਿ ਕਿਸੇ ਕੌਮ ਜਾਂ ਬਹੁ-ਕੌਮੀ ਦੇਸ਼ਾਂ ਅੰਦਰ ਵੱਖੋ-ਵੱਖਰੇ ਕਿੰਨੇ ਹੀ ਧਰਮ ਹੋ ਸਕਦੇ ਹੁੰਦੇ ਹਨ। ਇਸ ਲਈ ਕਿਸੇ ਇੱਕ ਧਰਮ ਦੇ ਨਾਮ ’ਤੇ ਦੇਸ਼ ਦਾ ਨਾਮ ਰੱਖਣਾ, ਦੂਸਰੇ ਧਰਮਾਂ ਦੇ ਪੈਰੋਕਾਰਾਂ ਨਾਲ ਅਨਿਆ ਬਣ ਜਾਂਦਾ ਹੈ।

ਫਲਸਤੀਨ ਹੀ ਨਹੀਂ ਬਲਕਿ ਮੱਧ ਪੂਰਬ ਦੇ ਦੂਸਰੇ ਦੇਸ਼ਾਂ ਜਿਵੇਂ ਮਿਸਰ, ਸਾਊਦੀ ਅਰਬ, ਈਰਾਨ ਅਤੇ ਯੂ.ਏ.ਈ. ਆਦਿ ਸਾਰੇ ਅਰਬ ਮੁਲਕ ਹਨ ਅਤੇ ਇਨ੍ਹਾਂ ਮੁਲਕਾਂ ਅੰਦਰ ਵੱਖੋ-ਵੱਖਰੇ ਧਰਮ ਜਿਵੇਂ ਇਸਲਾਮ, ਈਸਾਈ, ਯਹੂਦੀ ਆਦਿ ਹਨ ਅਤੇ ਇਨ੍ਹਾਂ ਦੀ ਭਾਸ਼ਾ ਅਰਬੀ ਹੈ। ਸੋ ਗੱਲ ਇਹ ਹੈ ਕਿ ਇਜ਼ਰਾਈਲ ਨਾਮ ਦਾ ਕੋਈ ਵੀ ਦੇਸ਼ ਪਹਿਲਾਂ ਇਸ ਖਿੱਤੇ ਅੰਦਰ ਮੌਜੂਦ ਨਹੀਂ ਸੀ।

**ਇਜ਼ਰਾਈਲ ਨੂੰ ਦੇਸ਼ ਬਣਾਉਣ ਦੀ ਸ਼ੁਰੂਆਤ:**

ਅਰਬ ਦੇਸ਼ ਪਹਿਲਾਂ ਓਟੋਮਨ ਸਲਤਨਤ (ਤੁਰਕੀ) ਦੇ ਅਧੀਨ ਹੁੰਦੇ ਸਨ। ਉਸਤੋਂ ਬਾਅਦ ਇਹ ਮੁਲਕ ਬਰਤਾਨੀਆ ਦੀ ਬਸਤੀ ਵਜੋਂ ਉਸਦੇ ਅਧੀਨ ਰਹੇ। ਇਹ ਸਾਰੇ ਜਾਣਦੇ ਹੀ ਹਾਂ ਕਿ ਬਰਤਾਨਵੀ ਸਾਮਰਾਜ ਜਿਹੜੇ ਵੀ ਮੁਲਕਾਂ ’ਤੇ ਰਾਜ ਕਰਦਾ ਸੀ ਉੱਥੇ ਉੱਥੇ ਹੀ ਉਹ ਆਪਣੀ ‘ਪਾੜੋ ਤੇ ਰਾਜ ਕਰੋ’ ਦੀ ਨੀਤੀ ਅਧੀਨ ਧਰਮਾਂ, ਜਾਤਾਂ-ਪਾਤਾਂ ਅਤੇ ਹੋਰ ਹਰ ਕਿਸਮ ਦੇ ਵਖਰੇਵਿਆਂ ਅਤੇ ਵਿਰੋਧਾਂ ਨੂੰ ਵਰਤਦਾ ਹੋਇਆ ਉਸ ਦੇਸ਼ ’ਤੇ ਕਾਬਜ਼ ਰਹਿਣ ਦੀ ਕੋਸ਼ਿਸ਼ ਕਰਦਾ ਰਹਿੰਦਾ ਸੀ। ਜਿਵੇਂ ਕਿ ਸਾਡੇ ਦੇਸ਼ ਅੰਦਰ ਵੀ ਇਹ ਬਰਤਾਨਵੀ ਸਾਮਰਾਜੀ ਇਉਂ ਹੀ ਪਾੜੋ ਤੇ ਰਾਜ ਕਰੋ ਦੀ ਨੀਤੀ ਲਾਗੂ ਕਰਦੇ ਰਹੇ ਹਨ।

ਪਹਿਲੀ ਸੰਸਾਰ ਜੰਗ ਸਮੇਂ ਉਪਰੋਕਤ ਮੁਲਕ ਬਰਤਾਨਵੀ ਸਾਮਰਾਜ ਦੀ ਹੀ ਬਸਤੀ ਸਨ। ਉਸ ਸਮੇਂ ਅਰਬ ਮੁਲਕਾਂ ’ਚ ਵੀ ਕੌਮੀ ਜੱਦੋਜਹਿਦ ਚੱਲ ਰਹੀ ਸੀ। ਪਰ ਬਰਤਾਨਵੀ ਸਾਮਰਾਜ ਨੇ ਯਹੂਦੀਆਂ ਨੂੰ ਆਪਣੇ ਵੱਲ ਕਰਨ ਲਈ ਉਨ੍ਹਾਂ ਦਾ ਧਰਮ ਦੇ ਆਧਾਰ ’ਤੇ ਦੇਸ਼ ਬਣਾਉਣ (ਅਰਬ ਦੇਸ਼ਾਂ ਅੰਦਰ ਹੀ) ਦੀ ਕੂਟਨੀਤੀ ਸ਼ੁਰੂ ਕਰ ਦਿੱਤੀ। ਇਸੇ ਤਰ੍ਹਾਂ ਨਾਲ ਉਸਨੇ ਯਹੂਦੀਆਂ ਨੂੰ ਪਹਿਲੀ ਸੰਸਾਰ ਜੰਗ ’ਚ ਵਰਤਿਆ।

ਪਹਿਲੀ ਜੰਗ ਤੋਂ ਬਾਅਦ ਬਰਤਾਨੀਆ ਨੇ ਪਹਿਲਾਂ ਤੋਂ ਮੌਜੂਦ ਫਲਸਤੀਨ ਦੀ ਧਰਤੀ ਤੇ ਤਿੰਨ ਧਰਮਾਂ ਦੇ ਸਾਂਝੇ ਸਥਾਨ ਯੈਰੂਸ਼ਲਮ ਦੇ ਨਾਮ ਹੇਠ ਉੱਥੋਂ ਦੀ ਧਰਤੀ ਨੂੰ ਕਬਜ਼ੇ ਹੇਠ ਕਰਨ ਲਈ ਵੱਖ ਵੱਖ ਚਾਲਾਂ ਚੱਲਣੀਆਂ ਸ਼ੁਰੂ ਕਰ ਦਿੱਤੀਆਂ। ਉੱਥੇ ਯਹੂਦੀਆਂ ਦੀਆਂ ਬਸਤੀਆਂ ਵਸਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਦੂਸਰੇ ਦੇਸ਼ਾਂ ਦੇ ਯਹੂਦੀਆਂ ਨੂੰ ਬਾਹਰੋਂ ਲਿਆ ਕੇ ਇੱਥੇ ਵਸਾਉਣ ਨਾਲ ਇਜ਼ਰਾਈਲ ਦੀ ਹੋਂਦ ਬਣਾਉਣ ਦਾ ਆਧਾਰ ਤਿਆਰ ਕਰ ਲਿਆ। ਦੂਸਰੀ ਸੰਸਾਰ ਜੰਗ ਤੋਂ ਬਾਅਦ ਸੰਨ 1948 ’ਚ ਬਰਤਾਨੀਆ ਤੇ ਅਮਰੀਕਾ ਨੇ ਮਿਲੀਭੁਗਤ ਨਾਲ ਮਈ 1948 ’ਚ ਯਹੂਦੀਆਂ ਦੀ ਜਥੇਬੰਦੀ ਦਾ ਫਾਊਂਡਰ ਮੈਂਬਰ ਅਤੇ ਯਹੂਦੀ ਏਜੰਸੀ ਦੇ ਮੁਖੀਆ ਡੈਵਿਡ ਬੇਨ ਗੁਰੀਅਨ ਰਾਹੀਂ ਇਜ਼ਰਾਈਲ ਦੇਸ਼ ਦੀ ਸਥਾਪਨਾ ਦਾ ਐਲਾਨ ਕਰਵਾ ਦਿੱਤਾ। ਯਹੂਦੀਆਂ ਦੇ ਲੀਡਰ ਇਲਾਹੂ ਨੇ ਪ੍ਰਧਾਨ ਟਰੂਮੈਨ ਨੂੰ ਹਜ਼ਰਤ ਨੂਹ ਦੀ ਕਿਸ਼ਤੀ ਭੇਟ ਕੀਤੀ।[2] ਇਸ ਤਰ੍ਹਾਂ ਇਜ਼ਰਾਈਲ ਤੇ ਫਲਸਤੀਨ ਦੋ ਦੇਸ਼ ਬਣਾ ਦਿੱਤੇ ਗਏ।

ਇਜ਼ਰਾਈਲ ਦੇਸ਼ ਬਣ ਜਾਣ ’ਤੇ ਫਲਸਤੀਨੀਆਂ ਨੇ ਇਸਨੂੰ ਚੁੱਪ-ਚਾਪ ਹੀ ਸਵੀਕਾਰ ਨਹੀਂ ਕੀਤਾ। ਇਜ਼ਰਾਈਲ ਹਕੂਮਤ ਖਿਲਾਫ਼ ਫਲਸਤੀਨੀਆਂ ਦਾ ਪਹਿਲਾ ਇੰਤਫਾਦਾ

(ਜਨਤਕ ਵਿਦਰੋਹ) ਅਤੇ ਦੂਸਰਾ ਵਿਦਰੋਹ 1987 ਵਿੱਚ ਹੋਇਆ। ਉਸਤੋਂ ਬਾਅਦ ਸੰਨ 1993 ’ਚ ਨਾਰਵੇ ਦੀ ਰਾਜਧਾਨੀ ਓਸਲੋ ਵਿੱਚ ਦੋਨਾਂ ਧਿਰਾਂ(ਫਲਸਤੀਨੀਆਂ ਅਤੇ ਇਜ਼ਰਾਈਲ) ਵਿਚਕਾਰ ਇੱਕ ਸਮਝੌਤਾ ਹੋਇਆ ਜਿਸ ਵਿੱਚ ਤੈਅ ਕੀਤਾ ਗਿਆ ਕਿ ਫਲਸਤੀਨੀ ਅਥਾਰਟੀ ਸਥਾਪਤ ਕੀਤੀ ਜਾਵੇਗੀ ਅਤੇ ਉਹ ਵੈਸਟ ਬੈਂਕ ਦੇ ਅਤੇ ਗਾਜ਼ਾ ਪੱਟੀ ਦੇ ਖੇਤਰਾਂ ਵਿੱਚ ਪੰਜ ਸਾਲਾਂ ਤੱਕ ਹਕੂਮਤੀ ਜ਼ਿੰਮੇਵਾਰੀਆਂ ਨਿਭਾਏਗੀ ਅਤੇ ਉਸਤੋਂ ਬਾਅਦ ਸਰਹੱਦਾਂ, ਸ਼ਰਨਾਰਥੀਆਂ ਅਤੇ ਯੇਰੂਸਲਮ ਜਿਹੇ ਮੁੱਦਿਆਂ ਦੇ ਪੱਕੇ ਹੱਲਾਂ ਬਾਰੇ ਗੱਲਬਾਤ ਕੀਤੀ ਜਾਵੇਗੀ। ਇਸ ਓਸਲੋ ਸਮਝੌਤੇ ਦਾ ਮਤਲਬ ਇਜ਼ਰਾਈਲ-ਫਲਸਤੀਨ ਦਾ ਪੱਕਾ ਹੱਲ ਕੱਢਣਾ ਮਿਥਿਆ ਗਿਆ। ਪਰ ਇਹ ਓਸਲੋ ਸਮਝੌਤਾ ਗੱਲਬਾਤਾਂ ਦੇ ਗੇੜਾਂ ਅਤੇ ਇਨ੍ਹਾਂ ਦੇ ਮੁਅੱਤਲ ਹੋ ਜਾਣ ਦੇ ਗੇੜਾਂ ਰਾਹੀਂ ਕੈਂਪ ਡੈਵਿਡ ਵਾਰਤਾ ਰਾਹੀਂ ਸੰਨ 2000 ’ਚ ਖਤਮ ਹੋ ਗਿਆ। ਇਸ ’ਤੇ ਫਲਸਤੀਨੀਆਂ ਦਾ ਜਨਤਕ ਵਿਦਰੋਹ ਚਾਲੂ ਰਿਹਾ ਅਤੇ ਇਹ ਵਿਰੋਧ ਲਗਾਤਾਰ ਚੱਲਦਾ ਆ ਰਿਹਾ ਹੈ।

ਇੱਥੇ ਇੱਕ ਗੱਲ ਨੋਟ ਕਰਨੀ ਬਣਦੀ ਹੈ ਕਿ ਕਾਫੀ ਹਿੱਸਿਆਂ ’ਚ ਹੁਣ ਵਾਲੀ ਜੰਗ ਬਾਰੇ ਇੱਕ ਭੁਲੇਖਾ ਪੈਦਾ ਹੋ ਜਾਂਦਾ ਹੈ ਕਿ ਹਮਾਸ ਨੇ ਇਜ਼ਰਾਈਲ ’ਤੇ ਪਹਿਲਾਂ ਹਮਲਾ ਕਰਕੇ ਜੰਗ ਛੇੜੀ ਹੈ। ਇੱਥੇ ਇਹ ਸਾਫ ਸਮਝ ਲੈਣਾ ਚਾਹੀਦਾ ਹੈ ਕਿ ਇਜ਼ਰਾਈਲ ਨੂੰ ਧੱਕੇ ਨਾਲ ਹੋਂਦ ’ਚ ਲਿਆਉਣ ਦੇ ਖਿਲਾਫ਼ ਤਾਂ ਫਲਸਤੀਨ ਪਹਿਲਾਂ ਹੀ 75 ਸਾਲਾਂ ਤੋਂ ਆਪਣੀ ਕੌਮ ਦੀ ਮੁਕਤੀ ਲਈ ਲੜਦਾ ਆ ਰਿਹਾ ਸੀ। ਭਾਵੇਂ ਹਮਾਸ ਦੀ ਤੁਲਨਾ ਸ਼ਹੀਦ ਊਧਮ ਸਿੰਘ ਨਾਲ ਕਿਸੇ ਵੀ ਤਰ੍ਹਾਂ ਕਰਨੀ ਜ਼ਾਇਜ਼ ਨਹੀਂ ਹੋਵੇਗੀ ਤੇ ਨਾ ਹੀ ਅਸੀਂ ਕਰ ਰਹੇ ਹਾਂ। ਊਧਮ ਸਿੰਘ ਦੀ ਉਦਾਹਰਣ ਇਸ ਗੁੰਝਲ ਭਰੇ ਸਵਾਲ ਨੂੰ ਸਮਝਣ ਲਈ ਹੀ ਦਿੱਤੀ ਜਾ ਰਹੀ ਹੈ। ਸ਼ਹੀਦ ਊਧਮ ਸਿੰਘ ਨੇ ਵੀ ਤਾਂ ਲੰਡਨ ’ਚ ਜਾ ਕੇ ਅੰਗਰੇਜ਼ ਹਕੂਮਤ ਦੇ ਨੁੰਮਾਇੰਦਿਆਂ ਨੂੰ ਮਾਰਿਆ ਸੀ। ਇਸ ਲਈ ਇਜ਼ਰਾਈਲ ’ਤੇ ਵੀ ਹਮਾਸ ਦੁਆਰਾ ਕੀਤਾ ਹਮਲਾ ਇਖਲਾਕੀ ਪੱਖ ਤੋਂ ਕੋਈ ਗਲਤ ਕਾਰਵਾਈ ਨਹੀਂ ਹੈ। ਇਸਨੂੰ ਫਲਸਤੀਨ ਦੇਸ਼ ਦੇ ਲੋਕਾਂ ’ਚ ਚੱਲ ਰਹੇ ਗੁੱਸੇ ਦੇ ਰੋਹ-ਫੁਟਾਰੇ ਦੇ ਇੱਕ ਪ੍ਰਤੀਕਰਮ ਵਜੋਂ ਹੀ ਦੇਖਿਆ ਜਾਣਾ ਚਾਹੀਦਾ ਹੈ। ਯੂ. ਐਨ. ਓ. ਦੇ ਜਨਰਲ ਸਕੱਤਰ ਗੁਟਰੇਜ਼ ਤੱਕ ਨੂੰ ਇਹ ਕਹਿਣਾ ਪਿਆ (ਭਾਵੇਂ ਕਿ ਉਨ੍ਹਾਂ ਦੀ ਕੋਈ ਵੀ ਮਜ਼ਬੂਰੀ ਰਹੀ ਹੋਵੇ) ਹੈ ਕਿ ਹਮਾਸ ਦਾ ਇਹ ਹਮਲਾ ਇੱਕ ਪ੍ਰਤੀਕਰਮ ਹੀ ਸੀ। ਭਾਵੇਂ ਕਿ ਹਮਾਸ ਜਥੇਬੰਦੀ ਕੋਈ ਅਗਾਂਹਵਧੂ ਜਥੇਬੰਦੀ ਨਹੀਂ ਹੈ ਪਰ ਫਿਰ ਵੀ ਕਿਸੇ ਨੂੰ ਇਹ ਅਧਿਕਾਰ ਨਹੀਂ ਹੋ ਜਾਂਦਾ ਕਿ ਜੇਕਰ ਉਹ ਆਪਣੀ ਕੌਮ ਦੀ ਰਾਖੀ ਲਈ ਕੋਈ ਕਦਮ ਉਠਾਉਂਦੀ ਹੈ ਤਾਂ ਉਸ ਦੇ ਦੇਸ਼ ’ਤੇ ਸਿਰਫ਼ ਇਸ ਲਈ ਹਮਲਾ ਕੀਤਾ ਜਾਵੇ ਕਿ ਉਹ ਜਥੇਬੰਦੀ ਕੋਈ ਅਗਾਂਹਵਧੂ ਜਥੇਬੰਦੀ ਨਹੀਂ ਹੈ। ਇਸ ਦਾ ਤਰਕਪੂਰਨ ਸਿੱਟਾ ਤਾਂ ਫਿਰ ਇਹ ਹੀ ਨਿਕਲ ਆਵੇਗਾ ਕਿ ਪਿਛਾਂਹਖਿੱਚੂ ਜਥੇਬੰਦੀ ’ਤੇ ਅਤੇ ਉਸਦੇ ਇਲਾਕੇ ’ਤੇ ਹਮਲਾ ਕਰਨਾ ਵਾਜਬ ਹੈ।

ਹੁਣ ਹਾਲਾਤ ਦੇਖੋ। 7 ਅਕਤੂਬਰ 2023 ਤੋਂ ਲੈ ਕੇ ਜਦੋਂ ਤੋਂ ਇਜ਼ਰਾਈਲ ਨੇ ਫਲਸਤੀਨ ’ਤੇ ਹਮਲਾ ਕੀਤਾ ਹੈ ਉਦੋਂ ਤੋਂ ਹੀ ਦੁਨੀਆਂ ਪੱਧਰ ’ਤੇ ਇਸ ਹਮਲੇ ਦੇ ਵਿਰੋਧ ’ਚ ਪ੍ਰਦਰਸ਼ਨ ਹੋ ਰਹੇ ਹਨ। ਇਜ਼ਰਾਈਲ ਨੇ ਫਲਸਤੀਨ ਉੱਪਰ ਲਗਾਤਾਰ ਗੋਲੀਬਾਰੀ ਅਤੇ ਬੰਬਾਰੀ ਕਰਕੇ ਰਿਹਾਇਸ਼ੀ ਇਲਾਕਿਆਂ, ਸ਼ਰਨਾਰਥੀ ਕੈਂਪਾਂ ’ਤੇ ਹੀ ਹਮਲਾ ਨਹੀਂ ਕੀਤਾ ਬਲਕਿ ਹਸਪਤਾਲਾਂ ਤੱਕ ਨੂੰ ਵੀ ਨਹੀਂ ਬਖਸ਼ਿਆ। ਫਲਸਤੀਨ ’ਚ ਇਨ੍ਹਾਂ ਹਮਲਿਆਂ ਦੌਰਾਨ ਢੇਰ ਹੋਏ ਸਹਿਕਦੇ ਬੱਚੇ ਅਤੇ ਸਹਿਕਦੀਆਂ ਮਾਵਾਂ ਦੀਆਂ ਦੇਹਾਂ ਵੱਖੋ ਵੱਖਰੀਆਂ ਪਈਆਂ ਆਪੋ-ਵਿੱਚ ਮਿਲਣ ਲਈ ਵਿਲਕਦੀਆਂ ਦੇਖੀਆਂ ਗਈਆਂ। ਭਾਵੇਂ ਦੁਨੀਆਂ ਪੱਧਰ ’ਤੇ ਇਸ ਨਸਲਕੁਸ਼ੀ ਦਾ ਡਟਵਾਂ ਵਿਰੋਧ ਕੀਤਾ ਜਾ ਰਿਹਾ ਹੈ। ਪਰ ਦੂਸਰੇ ਪਾਸੇ ਸਾਮਰਾਜੀ ਤੇ ਤਾਕਤਵਰ ਮੁਲਕਾਂ ਦੀ ਵੱਡੀ ਗਿਣਤੀ ਇਸ ਕਤਲੇਆਮ ਵਿੱਚ ਇਜ਼ਰਾਈਲ ਦੇ ਨਾਲ ਖੜ੍ਹੀ ਹੈ। ਦੁਨੀਆਂ ਦੇ ਇਨਸਾਫ ਪਸੰਦ ਲੋਕਾਂ ਵੱਲੋਂ ਫਲਸਤੀਨ ਲੋਕਾਂ ਦੇ ਹੱਕ ਵਿੱਚ ਆਵਾਜ਼ ਵੀ ਬੁਲੰਦ ਹੋ ਰਹੀ ਹੈ। ਇਹ ਵਿਰੋਧ ਨਾ-ਸਿਰਫ਼ ਮੁਸਲਿਮ ਤੇ ਅਰਬ ਜਗਤ ਅੰਦਰ ਹੀ ਹੋਇਆ, ਸਗੋਂ ਸਾਮਰਾਜੀ ਦੇਸ਼ਾਂ ਖਾਸ ਕਰ ਅਮਰੀਕਾ, ਜਰਮਨੀ, ਕੈਨੇਡਾ ਤੇ ਇੰਗਲੈਂਡ ਅੰਦਰ ਵੀ ਇਜ਼ਰਾਈਲ ਦੀ ਇਸ ਧਾੜਵੀ ਜੰਗ ਖਿਲਾਫ਼ ਜ਼ੋਰਦਾਰ ਰੋਸ ਮੁਜ਼ਾਹਰੇ ਹੋਏ ਹਨ। ਇਹ ਮੁਜ਼ਾਹਰੇ ਭਾਵੇਂ ਲਗਾਤਾਰ ਚੱਲ ਰਹੇ ਹਨ ਪਰ ਇਨ੍ਹਾਂ ਵਿੱਚ 13 ਅਤੇ 28 ਅਕਤੂਬਰ ਨੂੰ ਦੁਨੀਆਂ ਭਰ ਵਿੱਚ ਹੋਏ ਰੋਸ ਪ੍ਰਦਰਸ਼ਨ ਅਹਿਮ ਥਾਂ ਰੱਖਦੇ ਹਨ।

13 ਅਕਤੂਬਰ ਨੂੰ ਦੁਨੀਆਂ ਭਰ ਵਿੱਚ ਵੱਖੋ-ਵੱਖ ਪ੍ਰਮੁੱਖ ਸ਼ਹਿਰਾਂ ਵਿੱਚ ਵੱਡੇ ਰੋਸ ਪ੍ਰਦਰਸ਼ਨ ਦੇਖਣ ਨੂੰ ਮਿਲੇ। ਇਸ ਦਿਨ ਯਮਨ ਦੇ ਸ਼ਹਿਰ ਸਨਾ ਵਿਖੇ 50000 ਤੋਂ ਉੱਪਰ ਲੋਕਾਂ ਨੇ ਇਕੱਠੇ ਹੋ ਕੇ ਇਜ਼ਰਾਈਲੀ ਹਮਲੇ ਖਿਲਾਫ਼ ਆਵਾਜ਼ ਬੁਲੰਦ ਕੀਤੀ। ਇਸੇ ਤਰ੍ਹਾਂ ਸ੍ਰੀਲੰਕਾ ਵਿੱਚ, ਇੰਡੋਨੇਸ਼ੀਆ ਦੀ ਰਾਜਧਾਨੀ ਜਕਰਤਾ, ਆਸਟ੍ਰੇਲੀਆ ਦੇ ਸ਼ਹਿਰ ਕੈਨਬਰਾ, ਵੈਨਜ਼ੂਏਲਾ ਵਿੱਚ ਕਾਰਾਕਾਸ ਤੇ ਜਾਰਡਨ ਦੇ ਅਮਾਨ ਸ਼ਹਿਰ ਵਿੱਚ ਹੋਏ ਪ੍ਰਦਰਸ਼ਨਾਂ ਵਿੱਚ ਲੱਖਾਂ ਲੋਕ ਸ਼ਾਮਲ ਹੋਏ। ਬਾਰਸੀਲੋਨਾ ਦੀ ਕ੍ਰਿਸਟੋਫਰ ਕੋਲੰਬਸ ਯਾਦਗਾਰ ਕੋਲ ਲੱਖਾਂ ਲੋਕਾਂ ਨੇ ਰੋਸ ਪ੍ਰਦਰਸ਼ਨ ਕਰਕੇ ਇਜ਼ਰਾਈਲੀ ਹਮਲੇ ਦੀ ਨਿੰਦਾ ਕੀਤੀ। ਨੀਦਰਲੈਂਡ ਦੀ ਹੇਗ ਯੂਨੀਵਰਸਿਟੀ ਵਿੱਚ ਵੱਖ ਵੱਖ

ਮੁਲਕਾਂ ਦੇ ਹਜ਼ਾਰਾਂ ਵਿਦਿਆਰਥੀਆਂ ਨੇ ਰੋਸ ਪ੍ਰਦਰਸ਼ਨ ਕੀਤਾ। ਮੈਕਸੀਕੋ ਸਿਟੀ ਵਿੱਚ ਇਜ਼ਰਾਈਲੀ ਅੰਬੈਸੀ ਦੇ ਬਾਹਰ ਹਜ਼ਾਰਾਂ ਲੋਕਾਂ ਨੇ ਪ੍ਰਦਰਸ਼ਨ ਕਰਕੇ ਫਲਸਤੀਨ ’ਤੇ ਹਮਲੇ ਬੰਦ ਕਰਨ ਦੀ ਮੰਗ ਕੀਤੀ। ਪਾਕਿਸਤਾਨ ਦੇ ਵੱਖ ਵੱਖ ਸ਼ਹਿਰਾਂ ਵਿੱਚ ਹੋਏ ਰੋਸ ਪ੍ਰਦਰਸ਼ਨਾਂ ਵਿੱਚ ਲੱਖਾਂ ਲੋਕਾਂ ਨੇ ਸ਼ਮੂਲੀਅਤ ਕੀਤੀ। ਇੱਕ ਬਹੁਤ ਹੀ ਪ੍ਰਭਾਵਸ਼ਾਲੀ ਰੋਸ ਪ੍ਰਦਰਸ਼ਨ ਸਵਿਟਜ਼ਰਲੈਂਡ ਦੀ ਰਾਜਧਾਨੀ ਜਨੇਵਾ ਵਿਖੇ ਯੂਨਾਈਟਡ ਨੇਸ਼ਨਜ਼ ਦੇ ਯੂਰਪੀਅਨ ਦਫ਼ਤਰ ਦੇ ਬਾਹਰ ਹੋਇਆ। ਇਸ ਵਿੱਚ ਦੋ ਲੱਖ ਦੇ ਕਰੀਬ ਲੋਕਾਂ ਨੇ ਪ੍ਰਦਰਸ਼ਨ ਕਰਕੇ, ਯੂਰਪੀ ਮੁਲਕਾਂ ਨੂੰ ਇਜ਼ਰਾਈਲ ਦੀ ਹਿਮਾਇਤ ਕਰਨ ਤੋਂ ਬਾਜ ਆਉਣ ਦੀ ਮੰਗ ਕੀਤੀ।

19 ਅਕਤੂਬਰ ਨੂੰ ਅਮਰੀਕਾ ਦੇ ਸ਼ਹਿਰ ਵਾਸ਼ਿੰਗਟਨ, ਡੀ.ਸੀ. ਵਿਖੇ ਅਮਰੀਕੀ ਕਾਂਗਰਸ ਦੇ ਦਫ਼ਤਰ ਦੇ ਬਾਹਰ ਕਰੀਬ ਦਸ ਹਜ਼ਾਰ ਲੋਕਾਂ ਵੱਲੋਂ ਰੋਸ ਪ੍ਰਦਰਸ਼ਨ ਕੀਤਾ ਗਿਆ। ਨੋਟ ਕਰਨ ਵਾਲੀ ਗੱਲ ਇਹ ਹੈ ਕਿ ਇਸ ਵਿੱਚ ਵੱਡੀ ਗਿਣਤੀ ਵਿੱਚ ਯਹੂਦੀ ਲੋਕ ਵੀ ਸ਼ਾਮਲ ਸਨ। ਇਸ ਮੌਕੇ ’ਤੇ 500 ਦੇ ਕਰੀਬ ਯਹੂਦੀ ਕਾਰਕੁੰਨਾਂ ਨੂੰ ਗ੍ਰਿਫਤਾਰ ਕੀਤਾ ਗਿਆ। ਇਸ ਪ੍ਰਦਰਸ਼ਨ ਦਾ ਸੱਦਾ ‘ਸ਼ਾਂਤੀ ਲਈ ਯਹੂਦੀ ਆਵਾਜ਼’ ਨਾਮ ਦੀ ਸੰਸਥਾ ਵੱਲੋਂ ਦਿੱਤਾ ਗਿਆ ਸੀ।

28 ਅਕਤੂਬਰ ਨੂੰ ਇੱਕ ਬਹੁਤ ਹੀ ਜ਼ਬਰਦਸਤ ਰੋਸ ਪ੍ਰਦਰਸ਼ਨ ਤੁਰਕੀ ਦੀ ਰਾਜਧਾਨੀ ਇਸਤਾਂਬੁਲ ਵਿੱਚ ਹੋਇਆ। ਇਸ ਨੂੰ ਤੁਰਕੀ ਦੇ ਰਾਸ਼ਟਰਪਤੀ ਰੈਸਿਪ ਤਾਈਪ ਐਰਡੋਗਨ ਨੇ ਸੰਬੋਧਨ ਕੀਤਾ। ਐਰਡੋਗਨ ਨੇ ਕਿਹਾ ਕਿ “ਗਾਜ਼ਾ ਵਿੱਚ ਹੋ ਰਹੀ ਨਸਲਕੁਸ਼ੀ ਲਈ ਮੁੱਖ ਜ਼ਿੰਮੇਵਾਰ ਪੱਛਮੀ ਦੇਸ਼ ਹਨ”। ਨਾਲ ਹੀ ਉਨ੍ਹਾਂ ਕਿਹਾ ਕਿ “ਇਜ਼ਰਾਈਲ ਇੱਕ ਧਾੜਵੀ ਦੇਸ਼ ਹੈ”। ਇਸ ਪ੍ਰਦਰਸ਼ਨ ਵਿੱਚ ਸ਼ਾਮਲ ਲੋਕਾਂ ਨੇ ਆਪਣੇ ਬੈਨਰਾਂ ਉੱਪਰ ਲਿਖਿਆ ਹੋਇਆ ਸੀ ਕਿ “ਅਸੀਂ ਸਾਰੇ ਫਲਸਤੀਨੀ ਹਾਂ”, “ਨਸਲਕੁਸ਼ੀ ਬੰਦ ਕਰੋ” ਅਤੇ “ਫਲਸਤੀਨੀ ਲੋਕਾਂ ਦੀ ਆਵਾਜ਼ ਬਣੋ”। ਬੈਨਰਾਂ ਉੱਪਰ ਲਿਖਿਆ “ਅਸੀਂ ਸਾਰੇ ਫਲਸਤੀਨੀ ਹਾਂ” ਦੇ ਸ਼ਬਦ ਸਾਨੂੰ ਅਮਰੀਕਾ ਵੱਲੋਂ ਵੀਅਤਨਾਮ ’ਤੇ ਵਿੱਢੀ ਜੰਗ ਦੀ ਯਾਦ ਤਾਜ਼ਾ ਕਰਵਾਉਂਦੇ ਹਨ ਕਿਉਂਕਿ ਉਦੋਂ ਵੀਅਤਨਾਮ ਦੇ ਹੱਕ ’ਚ ਆਵਾਜ਼ ਉਠਾਉਣ ਵਾਲੇ ਲੋਕ ਨਾਹਰਾ ਲਾਇਆ ਕਰਦੇ ਸਨ ਕਿ “ਤੇਰਾ ਨਾਮ, ਮੇਰਾ ਨਾਮ-ਵੀਅਤਨਾਮ, ਵੀਅਤਨਾਮ”।

28 ਅਕਤੂਬਰ ਨੂੰ ਇਸ ਹਮਲੇ ਖਿਲਾਫ਼ ਜਿਹੜੇ ਰੋਸ ਪ੍ਰਦਰਸ਼ਨ ਦੇਖਣ ਨੂੰ ਮਿਲੇ ਉਨ੍ਹਾਂ ਵਿੱਚ ਪ੍ਰਮੁੱਖ ਤੌਰ ’ਤੇ ਡੋਰਟਮੁੰਡ(ਪੱਛਮੀ ਜਰਮਨੀ), ਰੋਮ ਦੇ ਸ਼ਹਿਰ ਇਟਲੀ, ਨਿਊਯਾਰਕ ਸਿਟੀ ਦੇ ਵਿੱਚ ਬਰੁਕਲਿਨ ਬਰਿਜ, ਸਵਿਟਜ਼ਰਲੈਂਡ ਦੀ ਰਾਜਧਾਨੀ ਜਨੇਵਾ, ਮਿਸ਼ੀਗਨ ਦੇ ਡਾਊਨ ਟਾਊਨ ਹਾਰਟ ਪਲਾਜ਼ਾ, ਇੰਗਲੈਂਡ ਦੇ ਲੰਡਨ, ਸਵੀਡਨ ਵਿੱਚ ਸਟਾਕਹੋਮ, ਬਰਲਿਨ ਦੇ ਕਰੇਜਬਰਗ ਜਿਲ੍ਹੇ, ਕੈਨੇਡਾ ਦੇ ਸ਼ਹਿਰ ਟਰਾਂਟੋ, ਸਨਫਰਾਂਸਿਸਕੋ ਤੇ ਕੈਲੇਫੋਰਨੀਆ ਸ਼ਹਿਰਾਂ ਵਿੱਚ ਵੀ ਲੱਖਾਂ ਲੋਕਾਂ ਨੇ ਪ੍ਰਦਰਸ਼ਨ ਕੀਤੇ। ਨਾਰਵੇ ਦੀ ਰਾਜਧਾਨੀ ਓਸਲੋ ਵਿਖੇ ਨਾਰਵੇ ਪਾਰਲੀਮੈਂਟ ਦੇ ਬਾਹਰ ਹਜ਼ਾਰਾਂ ਲੋਕਾਂ ਨੇ ਪ੍ਰਦਰਸ਼ਨ ਕੀਤਾ। ਇਸ ਪ੍ਰਦਰਸ਼ਨ ਦਾ ਸੱਦਾ ਚਰਚ ਆਫ ਨਾਰਵੇ ਵੱਲੋਂ ਦਿੱਤਾ ਗਿਆ ਸੀ। ਮਲੇਸ਼ੀਆ ਦੀ ਰਾਜਧਾਨੀ ਕੁਆਲਾਲੰਮਪੁਰ ਵਿੱਚ ਅਮਰੀਕਨ ਅੰਬੈਸੀ ਦੇ ਬਾਹਰ ਹਜ਼ਾਰਾਂ ਲੋਕਾਂ ਨੇ ਰੋਸ ਪ੍ਰਦਰਸ਼ਨ ਕੀਤਾ।

31 ਅਕਤੂਬਰ ਨੂੰ ਫਿਲਪੀਨਜ਼ ਦੀ ਰਾਜਧਾਨੀ ਮਨੀਲਾ ਵਿਖੇ ਲੱਖਾਂ ਲੋਕਾਂ ਨੇ ਇਜ਼ਰਾਈਲ ਅਤੇ ਆਪਣੇ ਮੁਲਕ ਦੀ ਮਾਰਕੋ ਹਕੂਮਤ ਖਿਲਾਫ਼ ਜ਼ੋਰਦਾਰ ਰੋਸ ਪ੍ਰਦਰਸ਼ਨ ਕੀਤਾ। ਇਹ ਲੋਕ ਆਪਣੀ ਸਰਕਾਰ ਵੱਲੋਂ ਸੰਯੁਕਤ ਰਾਸ਼ਟਰ ਵਿੱਚ ਗਾਜ਼ਾ ਵਿੱਚ ਜੰਗਬੰਦੀ ਕਰਨ ਦੇ ਮਤੇ ਦੀ ਵੋਟਿੰਗ ਮੌਕੇ ਗੈਰਹਾਜ਼ਰ ਰਹਿਣ ਖਿਲਾਫ ਰੋਸ ਪ੍ਰਦਰਸ਼ਨ ਕਰ ਰਹੇ ਸਨ। ਇਸ ਦਾ ਸੱਦਾ ‘ਲੋਕ ਸੰਘਰਸ਼ਾਂ ਦੀ ਅੰਤਰਰਾਸ਼ਟਰੀ ਲੀਗ’ ਨਾਮ ਦੀ ਜਥੇਬੰਦੀ ਵੱਲੋਂ ਦਿੱਤਾ ਗਿਆ ਸੀ। ਇਸ ਜਥੇਬੰਦੀ ਦੀ ਜਨਰਲ ਸਕੱਤਰ ਲੀਜਾ ਮਾਜਾ ਨੇ ਕਿਹਾ ਕਿ “ਮਾਰਕੋ ਹਕੂਮਤ ਦੇ ਹੱਥ ਫਲਸਤੀਨੀਆਂ ਦੇ ਖ਼ੂਨ ਨਾਲ ਰੰਗੇ ਹੋਏ ਹਨ। ਇਸ ਨੇ ਗਾਜ਼ਾ ਵਿੱਚ ਹੋ ਰਹੀ ਨਸਲਕੁਸ਼ੀ ਤੋਂ ਅੱਖਾਂ ਬੰਦ ਕੀਤੀਆਂ ਹੋਈਆਂ ਹਨ ਜਦੋਂ ਕਿ ਇਜ਼ਰਾਈਲ ਤੋਂ ਹਥਿਆਰ ਮੰਗਵਾਉਣੇ ਜਾਰੀ ਰੱਖੇ ਹੋਏ ਹਨ।” ਭਾਰਤ ਅੰਦਰ ਵੀ ਵੱਖ ਵੱਖ ਸ਼ਹਿਰਾਂ ਤੇ ਸੂਬਿਆਂ ਅੰਦਰ ਫਲਸਤੀਨੀ ਲੋਕਾਂ ਦੀ ਹਮਾਇਤ ’ਤੇ ਇਜ਼ਰਾਈਲ ਖਿਲਾਫ਼ ਵੱਡੇ ਰੋਸ ਪ੍ਰਦਰਸ਼ਨ ਹੋਏ। ਇਨ੍ਹਾਂ ਵਿੱਚ ਕੇਰਲਾ ਦੇ ਸ਼ਹਿਰ ਕੋਜੀਖੋੜੇ ਵਿੱਚ ਲੱਖ ਦੇ ਕਰੀਬ ਲੋਕਾਂ ਵੱਲੋਂ ਸੀ.ਪੀ.ਆਈ. ਤੇ ਸੀ.ਪੀ.ਐਮ. ਦੀ ਅਗਵਾਈ ਵਿੱਚ ਰੋਸ ਪ੍ਰਦਰਸ਼ਨ ਕੀਤਾ ਗਿਆ। ਇਹ ਇੱਕ ਹੋਰ ਮਹੱਤਵਪੂਰਨ ਪ੍ਰਦਰਸ਼ਨ ਹੈ। ਨਿਊਯਾਰਕ ਸਿਟੀ, ਲਾਸ ਏਂਜਲਜ਼, ਵਾਸ਼ਿੰਗਟਨ ਡੀ.ਸੀ. ਵਿੱਚ ਯਹੂਦੀ ਗਰੁੱਪਾਂ ਵੱਲੋਂ ਕੀਤੇ ਗਏ ਪ੍ਰਦਰਸ਼ਨਾਂ ਵਿੱਚ ਹਜ਼ਾਰਾਂ ਲੋਕ ਸ਼ਾਮਲ ਹੋਏ ਜਿਨ੍ਹਾਂ ਵਿੱਚੋਂ ਸੈਂਕੜਿਆਂ ਨੂੰ ਮਗਰੋਂ ਗ੍ਰਿਫ਼ਤਾਰ ਕੀਤਾ ਗਿਆ। ਗ੍ਰਿਫ਼ਤਾਰ ਹੋਣ ਵਾਲਿਆਂ ਵਿੱਚ ਦੋ ਦਰਜਨ ਰਾਬੀ (ਯਹੂਦੀ ਪਾਦਰੀ) ਵੀ ਸ਼ਾਮਲ ਸਨ।

ਇੱਥੇ ਇੱਕ ਹੋਰ ਮਹੱਤਵਪੂਰਨ ਗੱਲ ਸਾਡੇ ਦੇਸ਼ ਦੀ ਸਰਕਾਰ ਬਾਰੇ ਵੀ ਕਰਨੀ ਬਣਦੀ ਹੈ। ਪਹਿਲਾਂ ਆਪਾਂ ਅਮਰੀਕਾ ਤੇ ਵੀਅਤਨਾਮ ਦੀ ਜੰਗ ਦਾ ਜ਼ਿਕਰ ਕੀਤਾ ਹੈ। ਜਦੋਂ ਅਮਰੀਕਾ ਨੇ ਵੀਅਤਨਾਮ ’ਤੇ ਹਮਲਾ ਕੀਤਾ ਹੋਇਆ ਸੀ ਤਾਂ ਹਰ ਪਾਸਿਓਂ ਵਿਰੋਧ ਹੋ ਰਿਹਾ ਸੀ, ਇੱਥੋਂ **ਬਾਕੀ ਪੰਨਾ 40 ’ਤੇ ...**

# ਇਹ 'ਵਿਸ਼ਵ ਕੱਪ' ਕ੍ਰਿਕਟ ਨਹੀਂ ਹੈ

**ਅਵੀਜੀਤ ਪਾਠਕ**



ਕ੍ਰਿਕਟ-ਖ਼ਬਤੀ ਸਮਾਜ ਲਈ ਮੈਂ ਓਪਰਾ ਹੀ ਹਾਂ। ਦਰਅਸਲ, ਮੇਰੇ ਬਹੁਤ ਸਾਰੇ ਮਿੱਤਰ ਅਤੇ ਕਰੀਬੀ ਰਿਸ਼ਤੇਦਾਰ ਮੇਰੇ ਵੱਲ ਹੈਰਾਨੀ ਨਾਲ ਤੱਕਦੇ ਹਨ ਤੇ ਚਿੜਦੇ ਵੀ ਹਨ ਜਦ ਮੈਂ ਉਨ੍ਹਾਂ ਨੂੰ ਇਹ ਦੱਸਦਾ ਹਾਂ ਕਿ ਮੈਂ ਕ੍ਰਿਕਟ ਦਾ ਤਾਂ ਬਿਲਕੁਲ ਹੀ ਸ਼ੌਕੀਨ ਨਹੀਂ ਹਾਂ। ਪਰ ਕਦੇ-ਕਦਾਈਂ ਕ੍ਰਿਕਟ ਨਾਂ ਦਾ ਤਮਾਸ਼ਾ ਜ਼ਰੂਰ ਦੇਖਦਾ ਹਾਂ। ਇਸ ਖੇਡ ਦੇ ਇੱਕ ਭਾਰੀ ਮੁਨਾਫ਼ਾ-ਬਖ਼ਸ਼ ਤੇ ਬਾਜ਼ਾਰੂ-ਸਨਅਤ 'ਚ ਤਬਦੀਲ ਹੋ ਜਾਣ ਨੂੰ ਮੈਂ ਘਿਰਣਾ ਕਰਦਾ ਹਾਂ। ਸਾਡੇ 'ਸਟਾਰ' ਕ੍ਰਿਕਟਰਾਂ ਦੁਆਲੇ ਸਿਰਜੀ ਜਾਂਦੀ ਢਕੌਂਸਲੇਬਾਜ਼ੀ-ਉਨ੍ਹਾਂ ਦੇ ਦਿਲਕਸ਼ ਮਿਜਾਜ਼, ਉਨ੍ਹਾਂ ਦੇ "ਪ੍ਰੇਮ-ਸੰਬੰਧ", ਜਾਂ ਉਨ੍ਹਾਂ ਦੀ ਕਾਰਪੋਰੇਟ-ਫਿਲਮਜਗਤ ਗੱਠਜੋੜ ਨਾਲ ਨੇੜਲੀ ਸਾਂਝ ਮੈਨੂੰ ਨਹੀਂ ਭਾਉਂਦੀ। ਇਸ ਤੋਂ ਬਿਨ੍ਹਾਂ, ਮੈਂ ਅਜੇ ਐਨਾ ਕੁ "ਰਾਸ਼ਟਰਵਾਦੀ" ਨਹੀਂ ਬਣ ਸਕਿਆ ਹਾਂ ਕਿ ਕ੍ਰਿਕਟ ਨੂੰ ਇੱਕ ਤਰ੍ਹਾਂ ਦੇ ਯੁੱਧ ਦੀ ਤਰ੍ਹਾਂ ਵੇਖਣ ਅਤੇ ਅੰਤਰਰਾਸ਼ਟਰੀ ਮੈਚ 'ਚ ਹੋਈ ਜਿੱਤ ਨੂੰ ਇੱਕ "ਸਰਜੀਕਲ ਸਟ੍ਰਾਈਕ" ਦੇ ਬਰਾਬਰ ਸਮਝਣ ਲੱਗਾਂ।

ਐਤਵਾਰ ਨੂੰ, ਮੈਂ ਇਕੱਲਤਾ ਦੀ ਸ਼ਿੱਦਤ ਨੂੰ ਹੰਢਾਇਆ ਜਿਸਦਾ ਸਾਹਮਣਾ ਕਿਸੇ ਵੀ ਓਪਰੇ ਬੰਦੇ ਨੂੰ ਅਕਸਰ ਹੀ ਕਰਨਾ ਪੈਂਦਾ ਹੈ। ਆਸਟ੍ਰੇਲੀਆ ਨੇ ਭਾਰਤ ਨੂੰ ਵਿਸ਼ਪ-ਕੱਪ ਦੇ ਅਖੀਰੀ ਮੁਕਾਬਲੇ 'ਚ ਹਰਾ ਦਿੱਤਾ। ਫਿਰ ਵੀ, ਮੈਂ ਨਿਰਾਸ਼ ਨਹੀਂ ਹੋਇਆ, ਮੈਂ ਉਦਾਸ ਵੀ ਨਹੀਂ ਹੋਇਆ। ਕਿਸੇ "ਰਾਸ਼ਟਰਵਾਦੀ" ਹਉਮੈ ਨੂੰ ਠੇਸ ਲੱਗਣ ਦਾ ਕੋਈ ਖ਼ਤਰਾ ਨਹੀਂ ਸੀ। ਸਗੋਂ, ਮੈਂ ਇਸ ਨੂੰ ਸਹਿਜ-ਸੁਭਾਅ ਹੀ ਲਿਆ। ਮੈਨੂੰ ਠੀਕ-ਠਾਕ ਨੀਂਦ ਵੀ ਆਈ। ਫਿਰ ਵੀ, ਮੈਨੂੰ ਪਤਾ ਹੈ ਕਿ ਸਮੂਹਿਕ-ਸ਼ੋਕ ਦੇ ਇਸ ਮੌਕੇ, ਮੇਰੇ ਲਈ ਆਪਣੀਆਂ ਭਾਵਨਾਵਾਂ ਨੂੰ ਉਨ੍ਹਾਂ ਲੋਕਾਂ ਨਾਲ ਸਾਂਝੀਆਂ ਕਰਨਾ ਇੰਨਾ ਆਸਾਨ ਨਹੀਂ ਹੋਵੇਗਾ ਜਿਨ੍ਹਾਂ ਨੇ ਕ੍ਰਿਕਟ ਨੂੰ "ਰਾਸ਼ਟਰ" ਨਾਂਅ ਦੇ ਨਵੇਂ ਸਿਰਜੇ 'ਭਗਵਾਨ' ਦੀ ਪੂਜਾ ਕਰਨ ਦੀ ਰਸਮ 'ਚ ਤਬਦੀਲ ਕਰ ਦਿੱਤਾ ਹੈ। ਉਹ ਮੇਰੀ ਇਸ "ਉਦਾਸੀਨਤਾ" ਨੂੰ, ਮੇਰੀ "ਕਦਰਾਂ-ਕੀਮਤਾਂ ਪ੍ਰਤੀ ਨਿਰਪੱਖਤਾ" ਨੂੰ ਨਫ਼ਰਤ ਕਰਦੇ ਹੋਣਗੇ; ਉਹ ਮੇਰੀ ਰਾਸ਼ਟਰਵਾਦੀ ਪ੍ਰਤੀਬੱਧਤਾ 'ਤੇ ਵੀ ਸ਼ੱਕ ਕਰਦੇ ਹੋਣਗੇ। ਆਖਿਰ, ਇੱਕ ਕ੍ਰਿਕਟ-ਖ਼ਬਤੀ ਸਮਾਜ ਅੰਦਰ ਓਪਰਾ ਬਣ ਕੇ ਰਹਿਣਾ ਆਸਾਨ ਨਹੀਂ ਹੁੰਦਾ।

ਇਸ ਇਕੱਲਤਾ ਦੇ ਬਾਵਜੂਦ, ਨਿਰਲੇਪ-ਓਪਰੇ ਵਜੋਂ ਵਿਚਰਨ ਦਾ ਕੁੱਝ ਫਾਇਦਾ ਵੀ ਹੁੰਦਾ ਹੈ। ਕਿਉਂਕਿ ਮੈਂ ਸਾਡੇ "ਸਟਾਰ" ਕ੍ਰਿਕਟਰਾਂ ਨੂੰ (ਜਿਹੜੇ ਭਾਂਤ-ਭਾਂਤ ਦੇ ਉਤਪਾਦਾਂ ਦੇ ਪੱਕੇ-ਏਲਚੀ ਬਣੇ ਹੋਏ ਨੇ ਅਤੇ ਇਨ੍ਹਾਂ ਉਤਪਾਦਾਂ ਨੂੰ ਖਰੀਦਣ ਤੇ ਵਰਤਣ ਲਈ, ਮੰਤਰ-ਮੁਗਧ ਸਰੋਤਿਆਂ ਨੂੰ ਨਿਰੰਤਰ ਪ੍ਰੇਰਦੇ ਰਹਿੰਦੇ ਹਨ) ਆਪਣੇ-ਆਪ ਨੂੰ ਸੰਮੋਹਿਤ ਕਰਨ ਦੀ ਆਗਿਆ ਨਹੀਂ ਦਿੰਦਾ, ਇਸ ਕਰਕੇ ਮੇਰੇ ਲਈ ਇਹ ਸੰਭਵ ਹੋ ਜਾਂਦਾ ਹੈ ਕਿ ਕ੍ਰਿਕਟ ਦੇ ਨਾਂਅ ਹੇਠ ਖੇਡੀ ਜਾ ਰਹੀ ਖੇਡ ਦਾ ਮੈਂ ਆਲੋਚਨਾਤਮਿਕ ਵਿਸ਼ਲੇਸ਼ਣ ਕਰ ਸਕਾਂ। ਨਹੀਂ, ਇਹ ਉਨ੍ਹਾਂ ਦੀ "ਦੇਸ਼-ਭਗਤੀ" ਨਹੀਂ ਹੈ, ਸਗੋਂ ਮੈਨੂੰ ਉਨ੍ਹਾਂ ਦੇ ਹਾਵ-ਭਾਵਾਂ ਤੇ ਅਮਲਾਂ 'ਚ "ਨਕਦ-ਉਗਰਾਹੀ" ਦਾ ਤਲਿਸਮ ਨਜ਼ਰ ਆਉਂਦਾ ਹੈ। ਤੁਸੀਂ ਭਾਵੇਂ ਮੇਰੇ 'ਤੇ ਸਨਕੀ ਹੋਣ ਦਾ ਦੋਸ਼ ਮੜ੍ਹ ਦਿਓ, ਫਿਰ ਵੀ ਮੈਂ ਇਹ ਨਹੀਂ ਭੁੱਲ ਸਕਦਾ ਕਿ ਇਸ ਵੰਨਗੀ ਦੀ ਕ੍ਰਿਕਟ, ਇੱਕ ਸਿੱਧੀ-ਸਾਧੀ ਖੇਡ ਤੋਂ ਕੋਹਾਂ ਦੂਰ, ਮੂਲ ਰੂਪ 'ਚ ਇੱਕ ਵਣਜ-ਵਪਾਰ ਹੈ।

ਇਸ ਨੂੰ ਨਹੀਂ ਵਿਸਾਰਨਾ ਬਣਦਾ ਕਿ ਸਾਡੇ ਮੁਲਕ ਵਰਗੇ ਗਰੀਬੀ-ਗ੍ਰਸਤ ਮੁਲਕ ਅੰਦਰ ਵੀ, ਮਿਸਾਲ ਵਜੋਂ, ਵਿਰਾਟ ਕੋਹਲੀ ਆਪਣੇ 'ਆਈ.ਪੀ.ਐਲ.' ਪੇਸ਼ੇ 'ਚੋਂ ਹੁਣ ਤੱਕ 126 ਕਰੋੜ ਰੁਪਏ ਦੀ ਕਮਾਈ ਕਰ ਚੁੱਕਿਆ ਹੈ; ਅਤੇ ਜਿੱਥੋਂ ਤੱਕ 'ਆਈ.ਪੀ.ਐਲ.' 2023 ਦੀ ਲੱਗੀ ਬੋਲ਼ੀ ਦਾ ਸੰਬੰਧ ਹੈ, ਰੋਹਿਤ ਸ਼ਰਮਾ ਦਾ ਬਾਜ਼ਾਰੀ-ਮੁੱਲ 16 ਕਰੋੜ ਪਿਆ ਸੀ। ਇਸ ਤੋਂ ਛੁੱਟ, ਜਿਵੇਂ ਕਿ 'ਭਾਰਤ ਤਬਦੀਲੀ ਮੰਚ' ਦੀ ਇੱਕ ਰਿਪੋਰਟ ਦੱਸਦੀ ਹੈ ਕਿ ਨਿਯਮਕ-ਬੰਧੇਜਾਂ ਦੇ ਬਾਵਜੂਦ, ਭਾਰਤੀ ਕ੍ਰਿਕਟ ਸੱਟੇਬਾਜ਼ੀ ਤੇ ਜੂਏਬਾਜ਼ੀ ਬਾਜ਼ਾਰ ਅੰਦਰ ਵੀ ਭਾਰੀ ਉਛਾਲ ਦਿਸ ਰਿਹਾ ਹੈ। ਇਸ ਦੇ, 2023 ਦੇ ਅੰਤ ਤੱਕ, 2 ਅਰਬ ਅਮਰੀਕੀ ਡਾਲਰ ਤੱਕ ਅੱਪੜਣ ਦਾ ਅੰਦਾਜ਼ਾ ਲਾਇਆ ਗਿਆ ਹੈ। ਇਹ ਅਸੀਂ ਫੈਸਲਾ ਕਰਨਾ ਹੈ ਕਿ ਕੀ ਇਹ ਕੋਈ ਚੰਗੀ ਗੱਲ ਹੈ ਕਿ 34 ਕਰੋੜ ਭਾਰਤੀ, ਜਿਨ੍ਹਾਂ 'ਚ ਅਲ੍ਹੜ ਉਮਰ ਦੇ ਅਤੇ ਨੌਜਵਾਨ ਵਿਦਿਆਰਥੀ ਵੀ ਸ਼ਾਮਲ ਹਨ, ਕ੍ਰਿਕਟ ਸੱਟੇਬਾਜ਼ੀ 'ਚ ਹਿੱਸਾ ਲੈਂਦੇ ਹਨ। ਦਰਅਸਲ, ਇਹ ਸੋਚਣਾ ਮੂਰਖਤਾ ਹੋਵੇਗੀ ਕਿ ਇਹ ਕ੍ਰਿਕਟ 'ਸਟਾਰ' ਬੇਗਰਜ਼ ਦੇਸ਼ਭਗਤ ਹਨ ਜਿਹੜੇ ਸਾਡੇ ਮੁਲਕ ਦੀ ਬਿਨ੍ਹਾਂ-ਸ਼ਰਤ ਸੇਵਾ ਕਰ ਰਹੇ ਹਨ। ਇਹ ਨਹੀਂ ਵਿਸਾਰਨਾ ਬਣਦਾ ਕਿ ਵਿਸ਼ਵ ਕੱਪ 'ਚੋਂ 'ਰਨਰ-ਅੱਪ' ਰਹੀ ਭਾਰਤੀ ਟੀਮ ਨੂੰ ਵੀ 'ਅੰਤਰਰਾਸ਼ਟਰੀ ਕ੍ਰਿਕਟ-ਪ੍ਰੀਸ਼ਦ' ਵੱਲੋਂ ਲਗਭਗ 16 ਕਰੋੜ ਰੁਪਏ ਇਨਾਮ ਰਾਸ਼ੀ ਵਜੋਂ ਮਿਲਣਗੇ। ਇਸ ਦੀ ਤੁਲਨਾ

ਕਾਰਗਿਲ ’ਚ ਨਿਯੁਕਤ ਉਸ ਫੌਜੀ ਜੁਆਨ ਦੇ ਤਨਖ਼ਾਹ ਸਕੇਲ ਨਾਲ ਕਰੋ ਜਿਸ ਨੂੰ ਅਸੀਂ-ਤੁਸੀਂ ਉਂਝ ਆਪਣੇ ਰਾਖੇ-ਸੂਰਮੇ ਵਜੋਂ ਵਡਿਆਉਂਦੇ ਹਾਂ।

ਇਸ ਦੇ ਨਾਲ ਹੀ, ਓਪਰਾ ਹੋਣ ਦੇ ਨਾਤੇ, ਕ੍ਰਿਕਟ ਨੂੰ ਅਤਿ-ਬਲਵਾਨ ਮੁਲਕ ਦੀ ਹਉਮੈ ਨੂੰ ਪੱਠੇ ਪਾਉਣ ਦੀ ਰਣਨੀਤੀ ਵਜੋਂ ਵਰਤਣ ਦੀ ਸਿਆਸਤ ਨੂੰ ਵੀ ਮੈਂ ਸਮਝ ਸਕਦਾ ਹਾਂ। ਕਿਵੇਂ ਜ਼ਹਿਰੀਲੇ ਟੀ.ਵੀ. ਚੈਨਲ ਇੱਕ ਕ੍ਰਿਕਟ ਮੈਚ ਨੂੰ-ਜਿਵੇਂ ਕਿ, ਭਾਰਤ ਤੇ ਪਾਕਿਸਤਾਨ ਵਿਚਕਾਰ ਇੱਕ ਯੁੱਧ ਵਾਂਗ ਪੇਸ਼ ਕਰਦੇ ਦਿਸਦੇ ਹਨ। ਇਸ ਅੰਦਰ ਕੀਤੇ ਜਾਂਦੇ ਫੂਹੜਪੁਣੇ ਬਾਰੇ ਜਰਾ ਸੋਚੋ! ਜੇ “ਜੈ ਸ਼੍ਰੀ ਰਾਮ” ਦਾ ਸ਼ੋਰੋ-ਗੁੱਲ, ਇਸ ਕ੍ਰਿਕਟ-ਯੁੱਧ ਅੰਦਰ ਸਾਡਾ “ਹਥਿਆਰ” ਬਣ ਜਾਵੇ ਤਾਂ ਇਸ ਵਿੱਚੋਂ ਸਾਡੇ ਸਮੂਹਿਕ-ਪਤਨ, ਸਾਡੀਆਂ ਉਜੱਡ-ਪ੍ਰਵਿਰਤੀਆਂ, ਸਾਡੇ ਅਧਿਆਤਮਹੀਣ ਧਰਮ ਦਾ, ਅਤੇ ਖੇਡ ਨੂੰ ਇੱਕ ਖੇਡ ਵਜੋਂ ਦੇਖਣ ਦੀ ਸਾਡੀ ਅਯੋਗਤਾ ਦਾ ਝਲਕਾਰਾ ਪੈਂਦਾ ਹੈ। ਕੀ ਇਹੋ ਕਾਰਨ ਹੈ ਕਿ ਇੰਨ੍ਹੀਂ ਦਿਨੀਂ, ਕਿਸੇ ਪਾਕਿਸਤਾਨੀ ਕ੍ਰਿਕਟਰ ਦੀ ਸਿਰਜਣਾਤਮਿਕ ਮੁਹਾਰਤ ਦੀ ਸਿਫ਼ਤ ਕਰਨੀ ਬੇਹੱਦ ਮੁਸ਼ਕਿਲ ਜਾਪਦੀ ਹੈ ਕਿਉਂਕਿ ਹਮੇਸ਼ਾ ਹੀ ਤੁਹਾਡੇ ਉੱਪਰ “ਦੇਸ਼ਧ੍ਰੋਹੀ” ਦਾ ਠੱਪਾ ਲੱਗਣ ਦਾ ਡਰ ਬਣਿਆ ਰਹਿੰਦਾ ਹੈ? ਤਾਂ ਫਿਰ ਇਸੇ ਕਰਕੇ ਇਹ ਕੋਈ ਅਚੰਭਾ ਨਹੀਂ ਹੈ ਕਿ ਜਦ ਭਾਰਤ ਤੇ ਪਾਕਿਸਤਾਨ ਦਾ ਕ੍ਰਿਕਟ ਮੈਚ ਹੁੰਦਾ ਹੈ ਤਾਂ ਅਤਿ-ਰਾਸ਼ਟਰਵਾਦ ਦਾ ਨਸ਼ਾ ਹਰ ਕਿਸਮ ਦਾ ਮਾਨਸਿਕ ਤੇ ਸਭਿਆਚਾਰਕ ਹੱਲਾ ਬੋਲਦਾ ਹੈ।

ਸ਼ਾਇਦ, ਇਸ ਕਿਸਮ ਦੇ ਕ੍ਰਿਕਟ-ਰਾਸ਼ਟਰਵਾਦ ਪ੍ਰਤੀ ਮੇਰੀ ਅਸਹਿਜਤਾ ਨੇ ਹੀ ਮੈਨੂੰ ਬਚਾਇਆ ਹੋਇਆ ਹੈ। ਠੀਕ ਹੈ, ਆਸਟ੍ਰੇਲੀਆ ਨੇ ਇੰਡੀਆ ਨੂੰ ਹਰਾ ਦਿੱਤਾ। ਤੇ ਇਸ ਹਾਰ ਨੇ, ਮੈਨੂੰ ਸਦਮਾ ਪਹੁੰਚਾਉਣ ਦੀ ਬਜਾਇ, ਹਲੀਮੀ ਦਾ ਇੱਕ ਅਹਿਮ ਸਬਕ ਸਿਖਾਇਆ ਹੈ। ਸ਼ਾਨਦਾਰ ‘ਨਰਿੰਦਰ ਮੋਦੀ ਸਟੇਡੀਅਮ’, ਪ੍ਰਧਾਨ ਮੰਤਰੀ ਨਰਿੰਦਰ ਮੋਦੀ ਤੇ ਗ੍ਰਹਿ ਮੰਤਰੀ ਅਮਿਤ ਸ਼ਾਹ ਦੀ ਹਾਜ਼ਰੀ, ਹਜਾਰਾਂ ਭਾਰਤੀ ਦੀਵਾਨਿਆਂ ਦੀ ਪਲਟਨ, ਅਤੇ ਹਰ ਵੰਨਗੀ ਦੀ ਪੂਜਾ-ਪਾਠ-ਫਿਰ ਵੀ, ਭਾਰਤ ਜਿੱਤ ਨਾ ਸਕਿਆ। ਕੀ ਅਸੀਂ ਇਸ ਹਾਰ ਤੋਂ ਮਿਲਣ ਵਾਲੇ ਸੰਦੇਸ਼ ਦੇ ਅਰਥਾਂ ਨੂੰ ਸਮਝਣ ਲਈ ਤਿਆਰ ਹਾਂ? ਇਹ ਸੰਦੇਸ਼ ਸਾਨੂੰ ਸਿਖਾਉਂਦਾ ਹੈ ਕਿ ਹਰ ਚੀਜ਼ ਅਸਥਿਰ ਹੈ। ਨਾ ਤੁਹਾਡੀ ਜਿੱਤ ਤੇ ਨਾ ਹੀ ਤੁਹਾਡੀ ਹਾਰ ਸਥਿਰ ਹੈ। ਅੱਜ ਤੁਸੀਂ “ਹੀਰੋ” ਹੋ, ਕੱਲ੍ਹ ਨੂੰ ਤੁਸੀਂ “ਜ਼ੀਰੋ” ਤੱਕ ਸਿਮਟ ਸਕਦੇ ਹੋ! ਤੇ ਇਸ ਲਈ, ਸਾਨੂੰ ਇਸ ਹਾਰ ਨੂੰ ਹਲੀਮੀ ਨਾਲ ਕਬੂਲਣਾ ਚਾਹੀਦਾ ਹੈ- ਨਾ ਕਿ ਸਮੂਹਿਕ ਪਾਗਲਪਨ ਜਾਂ ਸਮੂਹਿਕ ਸ਼ਰਮ ਨਾਲ। ਇਸੇ ਤਰ੍ਹਾਂ, ਸਾਡੀ ਹਉਮੈਂ ਵੀ ਇੱਕ ਭਰਮ ਹੀ ਹੈ, ਭਾਵੇਂ ਇਸ ਨੂੰ “ਰਾਸ਼ਟਰਵਾਦ” ਦੇ ਨਾਂਅ ’ਤੇ ਪੂਜਨੀਕ ਵੀ ਕਿਉਂ ਨਾ ਸਮਝਿਆ ਜਾਂਦਾ ਹੋਵੇ।

ਸ਼ਾਇਦ, ਇਹ ਹਾਰ ਉਨ੍ਹਾਂ ਸਭਨਾਂ “ਯੋਧਿਆਂ” ਨੂੰ ਇੱਕ ਸੰਦੇਸ਼ ਪਹੁੰਚਾਉਂਦੀ ਹੈ ਜਿਹੜੇ ਕ੍ਰਿਕਟ ਨੂੰ ਇੱਕ ‘ਸਰਜੀਕਲ ਸਟ੍ਰਾਈਕ’ ਦੇ ਸਮਾਨ ਬਣਾਉਣਾ ਲੋਚਦੇ ਹਨ। ਇਹ ਹਾਰ ਉਨ੍ਹਾਂ ਨੂੰ ਨਿਮਰ ਰਹਿਣ, ਖੇਡ ਨੂੰ ਖੇਡ ਵਜੋਂ ਦੇਖਣ ਲਈ ਕਹਿ ਰਹੀ ਹੈ। ਅਤੇ ਇਹ ਸਮਝਣ ਲਈ ਵੀ ਕਹਿ ਰਹੀ ਹੈ ਕਿ ਕੱਟੜ ਰਾਸ਼ਟਰਵਾਦ ਦਾ ਚਸ਼ਮਾ, ਕਿਵੇਂ ਉਨ੍ਹਾਂ ਦੇ ਦੇਖਣ ਦੇ ਤੌਰ-ਤਰੀਕੇ ਨੂੰ ਵਿਗਾੜ ਦਿੰਦਾ ਹੈ, ਅਤੇ ਇਹ ਹਾਰ ਉਨ੍ਹਾਂ ਨੂੰ ਕੌਮਾਂਤਰੀ ਇੱਕਮੁੱਠਤਾ ਤੇ ਸਾਂਝ ਦੀ ਭਾਵਨਾ ਨੂੰ ਮਾਨਣ ਲਈ ਵੀ ਕਹਿ ਰਹੀ ਹੈ। **98145-35005**



(**ਅੰਗ੍ਰੇਜ਼ੀ ਤੋਂ ਅਨੁਵਾਦ: ਯਸ਼ ਪਾਲ (ਵਰਗ ਚੇਤਨਾ)**)

---

**ਬਾਕੀ 38 ਦਾ ਬਾਕੀ ...** ਤੱਕ ਕਿ ਖ਼ੁਦ ਅਮਰੀਕਾ ਦੇ ਅੰਦਰੋਂ ਵੀ ਵਿਰੋਧ ਉੱਠ ਰਿਹਾ ਸੀ। ਪਰ ਸੰਘ ਪਰਿਵਾਰ ਜਿਸ ਗੋਲਵਾਲਕਾਰ ਨੂੰ ਗੁਰੂ ਜੀ ਵਜੋਂ ਸਤਿਕਾਰਦਾ ਹੈ ਉਸਨੇ ਅਮਰੀਕਾ ਦੇ ਉਦੋਂ ਦੇ ਪ੍ਰੈਜੀਡੈਂਟ ਜੌਹਨਸਨ ਨੂੰ ਚਿੱਠੀ ਲਿਖੀ ਸੀ ਕਿ ਉਹ ਅਮਰੀਕਾ ਦੀ ਮੱਦਦ ਕਰਨ ਲਈ ਤਿਆਰ ਹਨ ਕਿਉਂਕਿ ਅਮਰੀਕਾ ਇੱਕ ਧਾਰਮਿਕ ਫਰਜ਼ ਨਿਭਾ ਰਿਹਾ ਹੈ।[3] ਹੁਣ ਦੇਖੋ ਅਮਰੀਕਾ ਦਾ ਵੀਅਤਨਾਮ ’ਤੇ ਹਮਲਾ ਕਰਨਾ ਇੱਕ ਧਾਰਮਿਕ ਫਰਜ਼ ਦਰਸਾਇਆ ਜਾਂਦਾ ਹੈ। ਫਿਰ ਜਦੋਂ ਅੱਜ ਅਸੀਂ ਆਪਣੇ ਦੇਸ਼ ਦੇ ਪ੍ਰਧਾਨ ਮੰਤਰੀ ਦਾ ਬਿਆਨ ਵੇਖਦੇ ਹਾਂ ਕਿ “ਅਸੀਂ ਇਜ਼ਰਾਈਲ ਦੇ ਨਾਲ ਡਟਕੇ ਖੜ੍ਹੇ ਹਾਂ।” ਤਾਂ ਇਹ ਸੰਘ ਪਰਿਵਾਰ ਦੀ ਪੁਰਾਣੀ ਚਲੀ ਆਉਂਦੀ ਨੀਤੀ ਦਾ ਹੀ ਲਾਗੂ ਰੂਪ ’ਚ ਵਧਾਰਾ ਹੈ, ਇਸ ’ਤੇ ਕੋਈ ਹੈਰਾਨਗੀ ਨਹੀਂ ਹੋਣੀ ਚਾਹੀਦੀ।

ਸਿੱਟਾ ਇਹ ਕਿ ਇਹ ਜੰਗ ਇਜ਼ਰਾਈਲ ਵੱਲੋਂ ਫਲਸਤੀਨੀ ਲੋਕਾਂ ਦੇ ਵਿਰੋਧ ਨੂੰ ਕੁਚਲ ਦੇਣ ਤੱਕ ਹੀ ਸੀਮਤ ਨਹੀਂ ਬਲਕਿ ਉਨ੍ਹਾਂ ਦਾ ਨਾਮੋ-ਨਿਸ਼ਾਨ ਮਿਟਾ ਦੇਣ ਦੇ ਕਰੂਰ ਮਕਸਦ ਨਾਲ ਕੀਤੀ ਜਾ ਰਹੀ ਹੈ। ਇਸ ਲਈ ਹਰ ਇਨਸਾਫ਼ ਪਸੰਦ ਇਨਸਾਨ, ਜਥੇਬੰਦੀ, ਪਾਰਟੀ, ਸੰਸਥਾ ਨੂੰ ਇਜ਼ਰਾਈਲ ਵੱਲੋਂ ਛੇੜੀ ਇਸ ਮਾਰੂ ਜੰਗ ਦਾ ਡਟਵਾਂ ਵਿਰੋਧ ਕਰਨਾ ਚਾਹੀਦਾ ਹੈ ਅਤੇ ਫਲਸਤੀਨ ਦੀ ਕੌਮੀ ਮੁਕਤੀ ਦੇ ਹੱਕ ’ਚ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ।

**ਹਵਾਲਾ ਸ੍ਰੋਤ (ਧੰਨਵਾਦ ਸਹਿਤ):** 1.Wikipedia, 2. ਰਸਾਲਾ “ਸੁਰਖ ਲੀਹ” ਨਵੰਬਰ-ਦਸੰਬਰ, 2023, 3. ਕਿਤਾਬ: ਫਾਸ਼ਿਜ਼ਮ ਆਫ ਸੰਘ ਪਰਿਵਾਰ (ਅੰਗਰੇਜ਼ੀ), ਲੇਖਕ ਰਾਮ ਪੁਨਿਆਨੀ, ਸੈਕਿੰਡ ਰੀਵਾਈਜ਼ਡ ਐਡੀਸ਼ਨ, 2002 **98769-53561**

# ਵਿਗਿਆਨਕ ਸੋਚਣੀ ਤੇ ਜਿਊਂਣ ਢੰਗ



ਸੁਰੇਸ਼ ਰਤਨ

ਵਿਗਿਆਨ ਮੇਰੇ ਲਈ ਸਿਰਫ਼ ਨਵਾਂ-ਨਕੋਰ ਸਮਾਰਟ-ਫੋਨ, ਟੈਸਲਾ ਕਾਰ, ਤੇ ਘਰਾਂ ਵਿਚਲੀਆਂ ਰੋਜਾਨਾ ਵਰਤੋਂ ਦੀਆਂ ਮਸ਼ੀਨਾਂ ਤੇ ਹੋਰ ਸੁਖ-ਸਹੂਲਤਾਂ ਹੀ ਨਹੀਂ ਹੈ। ਇੰਝ ਹੀ ਵਿਗਿਆਨ ਰਾਹੀਂ ਬਣੀਆਂ ਦਵਾਈਆਂ, ਵੈਕਸੀਨਾਂ ਤੇ ਹੋਰ ਇਲਾਜ, ਬਿਜਲੀ, ਕੰਪਿਊਟਰ, ਆਵਾ-ਜਾਈ ਦੇ ਸਾਧਨ, ਤੇ ਪੁਲਾੜ ਵਿਚ ਪੁੱਜ ਜਾਣ ਦੀ ਸਫਲਤਾ, ਇਹ ਸਭ-ਕੁੱਝ ਵਿਗਿਆਨ ਦਾ ਇਕ ਬਹੁਤ ਵਿਕਸਤ ਤੇ ਸਲਾਘਾਯੋਗ ਤਕਨੀਕੀ ਪੱਖ ਹੈ। ਹਾਂ, ਨਵੇਂ ਤੋਂ ਨਵੇਂ ਮਾਰੂ-ਹਥਿਆਰ ਤੇ ਵਾਤਾਵਰਨ ਦਾ ਨੁਕਸਾਨ ਕਰਨ-ਯੋਗ ਕਈ ਢੰਗ-ਤਰੀਕੇ ਵੀ ਵਿਗਿਆਨ ਦੇ ਤਕਨੀਕੀ ਪਹਿਲੂ ਦਾ ਹੀ ਹਿੱਸਾ ਹਨ।

ਲੇਕਿਨ ਵਿਗਿਆਨ ਮੇਰੇ ਲਈ ਇਕ ਬੜੀ ਸਫ਼ਲ, ਕੀਮਤੀ, ਤੇ ਮਨੁੱਖਤਾ ਪ੍ਰਤੀ ਸੁਹਿਰਦ ਸੋਚਣੀ ਤੇ ਜੀਵਨ ਜਾਚ ਵੀ ਹੈ। ਮੈਂ ਆਪਣੀ ਜ਼ਿੰਦਗੀ ਦੇ ਹੁਣ ਤੱਕ ਦੇ ਅਠਾਹਠ ਸਾਲਾਂ ਵਿੱਚੋ ਕੋਈ ਪੰਜਾਹ ਕੁ ਸਾਲ ਵਿਗਿਆਨ ਪੜ੍ਹਣ, ਪੜ੍ਹਾਉਣ ਤੇ ਖੋਜਾਂ ਕਰਨ ਵਿੱਚ ਹੀ ਜੀਊਏ ਹਨ। ਵਿਗਿਆਨ ਬਾਰੇ ਜੋ ਹੁਣ ਤੱਕ ਮੈਨੂੰ ਸਮਝ ਆਈ ਹੈ ਤੇ ਮੈਂ ਇਸਨੂੰ ਆਪਣੀ ਜ਼ਿੰਦਗੀ ਵਿਚ ਕਿਵੇਂ ਅਪਣਾ ਸਕਿਆ ਹਾਂ, ਇੱਥੇ ਮੈਂ ਉਹ ਸਭ ਕੁੱਝ ਤੁਹਾਡੇ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ।

**ਵਿਗਿਆਨਕ ਸੋਚਣੀ ਕੀ ਹੈ?**

ਮਨੁੱਖ ਦੀ ਆਪਣੇ ਆਲੇ-ਦੁਆਲੇ ਨੂੰ ਜਾਨਣ ਦੀ, ਸਮਝਣ ਦੀ ਤੇ ਸਭ ਦੇ ਭਲੇ ਲਈ ਵਰਤਣ ਦੀ ਉਤਸੁਕਤਾ ਤੇ ਸਮਰੱਥਾ ਨੂੰ ਪੂਰਿਆਂ ਕਰਨ ਵਿੱਚ ਵਿਗਿਆਨ ਸਭ ਤੋਂ ਵੱਧ ਸਫਲ ਢੰਗ-ਤਰੀਕਾ ਜਾਪਦਾ ਹੈ। ਵਿਗਿਆਨਕ ਸੋਚਣੀ ਦੇ ਪੰਜ ਮੁੱਖ ਤੱਤ ਇਹ ਹਨ:

1. ਵਿਗਿਆਨਕ ਸੋਚ ਸਮਝ ਕੋਈ ਉਪਰੋਂ ਉੱਤਰਿਆ, ਪਾਰ-ਬ੍ਰਹਮੀ ਤੇ ਅਚਾਨਕ ਪ੍ਰਾਪਤ ਹੋਇਆ ਗਿਆਨ ਨਹੀਂ।

2. ਵਿਗਿਆਨਕ ਗਿਆਨ ਮਨੁੱਖ ਦੇ ਆਪਣੇ ਉਪਜੇ ਸੁਆਲਾਂ ਦੇ ਆਪ ਹੀ ਘੜੇ ਹੋਏ ਜੁਆਬਾਂ ਦੀ ਨਿਰੰਤਰ ਕੜੀ ਹੈ ਜਿਸ ਵਿਚ ਲੋੜ ਅਨੁਸਾਰ ਤੇ ਨਵੇਂ ਤੱਥਾਂ ਦੇ ਅਧਾਰ 'ਤੇ ਤਬਦੀਲੀ ਕੀਤੀ ਜਾਂਦੀ ਰਹਿੰਦੀ ਹੈ।

3. ਵਿਗਿਆਨਕ ਸੋਚ ਤੇ ਤੱਥ ਕਿਸੇ ਅਸਲੀ ਜਾਂ ਮਨੋਕਲਪਿਤ ਮਨੁੱਖ ਜਾਂ ਹਸਤੀ ਉੱਪਰ ਨਿਰਭਰ ਤੇ ਅਧਾਰਿਤ ਨਹੀਂ ਹੁੰਦੇ, ਸਗੋਂ ਉਹ ਆਪਣੇ ਆਪ ਵਿੱਚ ਪ੍ਰਤੱਖ ਤੇ ਪਰੀਖਣ-ਯੋਗ ਹੁੰਦੇ ਹਨ।

4. ਵਿਗਿਆਨ ਵਿੱਚ ਕੋਈ ਵੀ ਐਸੀ ਧਾਰਨਾ, ਤੱਥ ਤੇ ਮਨੁੱਖ ਨਹੀਂ ਜਿਸ ਨੂੰ ਕਿਸੇ ਪ੍ਰਸ਼ਨ 'ਤੇ ਚੁਣੌਤੀ ਨਾ ਕੀਤੀ ਜਾ ਸਕਦੀ ਹੋਵੇ।

5. ਵਿਗਿਆਨਕ ਵਿਚਾਰ, ਤੱਥ ਤੇ ਤਕਨੋਲੋਜੀ ਸਾਰੇ ਮਨੁੱਖਾਂ ਤੇ ਹੋਰ ਜੀਵ-ਜੰਤੂਆਂ ਉੱਪਰ ਇਕੋ ਜਿਹੇ ਲਾਗੂ ਹੁੰਦੇ ਹਨ, ਤੇ ਕਿਸੇ ਵੀ ਤਰ੍ਹਾਂ ਦਾ ਧਾਰਮਿਕ, ਸਮਾਜਿਕ, ਤੇ ਹੋਰ ਕਿਸਮ ਦਾ ਭੇਦ-ਭਾਵ ਨਹੀਂ ਹੁੰਦਾ।

ਇਹ ਉਪਰ ਦਿੱਤੇ ਪੰਜ ਅਸਲ ਜਾਂ ਸਤਰ ਹੀ ਮੁੱਖ ਰੂਪ ਵਿਚ ਸਾਰੇ ਵਿਗਿਆਨ ਦਾ ਅਧਾਰ ਹਨ। ਇਹੀ ਪੰਜ ਸਤਰ ਇਹ ਜਾਨਣ ਜਾਂ ਪਰਖਣ ਵਿੱਚ ਮਦਦਗਾਰ ਹੁੰਦੇ ਹਨ ਕਿ ਮੇਰੀ ਰੋਜ-ਮਰ੍ਹਾ ਦੀ ਜ਼ਿੰਦਗੀ, ਮੇਰੀ ਦੂਜਿਆਂ ਪ੍ਰਤੀ ਸੋਚ ਤੇ ਮੇਰਾ ਵਿਵਹਾਰ, ਤੇ ਮੇਰਾ ਸਾਰੇ ਸੰਸਾਰ ਤੇ ਬ੍ਰਹਿਮੰਡ ਪ੍ਰਤੀ ਰਵੱਈਆ ਵਿਗਿਆਨਕ ਹੈ ਕਿ ਨਹੀਂ।

**ਵਿਗਿਆਨਕ ਜੀਵਨ ਢੰਗ**

ਮੈਂ ਆਪਣੀ ਜ਼ਿੰਦਗੀ ਵਿਗਿਆਨਕ ਅਸੂਲਾਂ ਅਨੁਸਾਰ ਹੀ ਜਿਊਂਣ ਦੀ ਕੋਸ਼ਿਸ਼ ਕੀਤੀ ਹੈ। ਲੇਕਿਨ ਇੰਝ ਜਿਊਂਣ ਲਈ ਪਹਿਲਾਂ ਸੋਲਾਂ-ਅਠਾਰਾਂ ਸਾਲ ਦੀ ਉਮਰ ਤੱਕ ਇਸ ਗੱਲ ਨਾਲ ਕਾਫੀ ਜੂਝਣਾ ਪਿਆ ਕਿ ਬਚਪਨ ਦੇ ਪਹਿਲੇ ਦੱਸ ਕੁ ਸਾਲਾਂ ਵਿੱਚ ਅਣਜਾਣੇ ਵਿੱਚ ਜਾਂ ਜਾਣ ਬੁਝ ਕੇ ਥੋਪੇ ਗਏ ਜਾਂ ਗ੍ਰਹਿਣ ਕੀਤੇ ਗਏ ਅਵਿਗਿਆਨਕ ਵਿਚਾਰਾਂ ਤੇ ਵਿਵਹਾਰਾਂ ਨੂੰ ਕਿਵੇਂ ਛੱਡਿਆ ਜਾਂ ਬਦਲਿਆ ਜਾਵੇ।

ਬਚਪਨ ਦੇ ਪਹਿਲੇ ਸੱਤ ਤੋਂ ਦੱਸ ਸਾਲਾਂ ਵਿੱਚ ਥੋਪੇ, ਸਿੱਖੇ ਤੇ ਸਵੀਕਾਰੇ ਹੋਏ ਵਿਚਾਰ, ਵਿਸ਼ਵਾਸ, ਵਹਿਮ-ਭਰਮ, ਧਾਰਨਾਵਾਂ ਤੇ ਵਿਵਹਾਰ ਦੇ ਤਰੀਕੇ ਦਿਮਾਗ ਤੇ ਮਨ ਦੀਆਂ ਐਸੀਆਂ ਡੂੰਘਾਈਆਂ ਵਿੱਚ ਰਚ-ਮਿਲ ਜਾਂਦੇ ਹਨ ਕਿ ਬਾਕੀ ਸਾਰੀ ਉਮਰ ਉਨ੍ਹਾਂ ਪ੍ਰਤੀ ਚੇਤੰਨ ਤੇ ਜਾਗਰੂਕ ਰਹਿਣਾ ਪੈਂਦਾ ਹੈ। ਨਹੀਂ ਤਾਂ ਕਿਸੇ ਭਾਵੁਕ ਤੇ ਕਮਜੋਰ ਅਵਸਥਾ ਵਿੱਚ, ਜਿਵੇਂ ਕਿ ਸਰੀਰਕ ਤੇ ਆਰਥਿਕ ਦੁੱਖ ਤਕਲੀਫ, ਕਿਸੇ ਮਿੱਤਰ-ਪਿਆਰੇ, ਬਾਲ-ਬੱਚੇ ਜਾਂ ਮਾਂ-ਬਾਪ ਦੀ ਮੌਤ, ਨੌਕਰੀ ਤੇ ਵਿਵਾਹਿਕ-ਸੰਬੰਧਾਂ ਵਿੱਚ ਸਮੱਸਿਆ, ਵੱਧ ਰਹੀ ਉਮਰ ਤੇ ਬੁਢਾਪਾ ਤੇ ਨੇੜੇ ਦਿਸਦੀ ਆਪਣੀ ਮੌਤ, ਵੇਲੇ ਬਚਪਨ ਦੀਆਂ ਗ੍ਰਹਿਣ ਕੀਤੀਆਂ ਅਵਿਗਿਆਨਕ ਸੋਚਾਂ ਬੜੀ ਤਾਕਤ ਨਾਲ ਦੁਬਾਰਾ ਭਾਰੂ ਹੋ ਸਕਦੀਆਂ ਹਨ।

ਵਿਗਿਆਨਕ ਜ਼ਿੰਦਗੀ ਜਿਊਣ ਲਈ ਬਚਪਨ ਦੀ ਸ਼ੁਰਆਤ ਤੋਂ ਹੀ ਵਿਗਿਆਨਕ ਸੋਚ ਸਿੱਖਣ-ਸਿੱਖਾਉਣ ਦੀ ਲੋੜ ਹੈ। ਲੇਕਿਨ ਸਾਡੇ ਅਜੋਕੇ ਸਮਾਜ ਵਿਚ ਅਜੇ ਵੀ ਇਸ ਤਰ੍ਹਾਂ ਦੀ ਸੰਭਾਵਨਾ ਬਹੁਤ ਘੱਟ ਹੈ। ਲੇਕਿਨ ਫੇਰ ਵੀ, ਵੱਡੇ ਹੋ ਕੇ ਵੀ ਵਿਗਿਆਨਕ ਜੀਵਨ ਜਾਚ ਸਿੱਖਣੀ ਤੇ ਅਪਨਾਉਣੀ ਬਹੁਤ ਸੰਭਵ ਹੈ, ਭਾਵੇਂ ਕੁਝ ਵਾਧੂ ਕੋਸ਼ਿਸ਼ ਹੀ ਕਿਓਂ ਨਾ ਕਰਨੀ ਪਵੇ।

ਵਿਗਿਆਨਕ ਜਿਊਣ ਢੰਗ ਕੀ ਹੈ, ਇਸਨੂੰ ਜਾਨਣ. ਸਮਝਣ ਤੇ ਵਰਤਣ ਲਈ ਇੱਕ ਤਰੀਕਾ ਤਾਂ ਇਹ ਹੈ ਕਿ ਸਾਨੂੰ ਆਪਣੇ ਤੇ ਦੂਜਿਆਂ ਦੇ ਵਿਵਹਾਰ ਵਿਚ "ਅਵਿਗਿਆਨਕਤਾ" ਦੀ ਪਛਾਣ ਹੋਵੇ। ਮੇਰੀ ਨਜਰ ਤੇ ਸਮਝ ਵਿੱਚ ਅਵਿਗਿਆਨਕ ਹੋਣ ਦੀਆਂ ਪੰਜ ਮੁੱਖ ਨਿਸ਼ਾਨੀਆਂ ਇੰਝ ਹਨ:

1. ਕਿਸੇ ਵੀ ਰੂਪ, ਰੰਗ, ਸੋਚਣੀ ਵਿੱਚ ਕਿਸੇ ਪਾਰ-ਬ੍ਰਹਮੀ ਸ਼ਕਤੀ, ਜੋ ਸਰਬ ਵਿਆਪਕ ਹੈ, ਅਨੰਤਰ ਹੈ, ਤੇ ਇਸ ਦੁਨੀਆਂ 'ਤੇ ਸਭ ਜੀਵਾਂ ਦੀ ਜ਼ਿੰਦਗੀ ਤੇ ਮੌਤ ਦੀ ਰਚੇਤਾ ਤੇ ਕਰਤਾ ਹੈ, ਵਿੱਚ ਵਿਸ਼ਵਾਸ਼ ਤੇ ਸ਼ਰਧਾ।

2. ਕਿਸੇ ਗੰਭੀਰ ਸਰੀਰਕ ਤੇ ਮਾਨਸਿਕ ਦੁੱਖ ਵੇਲੇ ਆਪਣੇ ਡਰ, ਬੇਬਸੀ ਤੇ ਭਾਵੁਕਤਾ ਦੀ ਹਾਲਤ ਵਿੱਚ ਕਿਸੇ ਵੀ ਕਿਸਮ ਦੀ ਪ੍ਰਾਰਥਨਾ, ਪੂਜਾ, ਮੰਨਤ, ਸੁੱਖਣਾ, ਚਲੀਹੇ ਤੇ ਹੋਰ ਕਈ ਐਸੇ ਕਰਮ-ਕਾਂਡ ਕਰਨੇ।

3. ਆਪਣੇ ਲਈ ਤੇ ਆਪਣੇ ਪਿਆਰਿਆਂ ਲਈ ਭਾਵੁਕਤਾ, ਲੋੜ ਤੇ ਲਾਲਚ ਵਿਚ ਪ੍ਰਾਰਥਨਾ, ਪੂਜਾ, ਮੰਨਤ, ਸੱਖਣਾ, ਚਲੀਹੇ ਤੇ ਹੋਰ ਕਈ ਐਸੇ ਕਰਮ-ਕਾਂਡ ਕਰਨੇ।

4. ਆਪਣੀ ਸੋਚਣੀ, ਰਹਿਣ ਸਹਿਣ, ਪਹਿਰਾਵਾ, ਖਾਣ-ਪੀਣ ਤੇ ਦਿੱਖ ਤੋਂ ਵੱਖਰੇ ਮਨੁੱਖਾਂ ਨੂੰ ਬੁਰਾ, ਘਟੀਆ ਤੇ ਪਾਪੀ ਸਮਝਣਾ, ਤੇ ਉਨ੍ਹਾਂ ਦਾ ਬੁਰਾ ਚਿਤਵਣਾ।

5. ਸਮਾਜਾਂ ਵਿੱਚ ਪ੍ਰਚਲਿਤ ਔਰਤ-ਮਰਦ ਵਿਚਲੇ ਭੇਦ-ਭਾਵ, ਸਮਾਜਿਕ ਤੇ ਆਰਥਿਕ ਉੱਚ-ਨੀਚ, ਤੇ ਸਰੀਰਕ ਰੂਪ-ਰੰਗ-ਅੰਗ ਦੇ ਫਰਕਾਂ ਨੂੰ ਕਿਸਮਤ, ਪਿਛਲੇ ਕਰਮਾਂ ਤੇ ਸਵਰਗ-ਨਰਕ ਦੀਆਂ ਧਾਰਨਾਵਾਂ ਨਾਲ ਜਾਇਜ ਕਰਾਰ ਦੇਣਾ।

ਇਹ ਪੰਜ ਧਾਰਨਾਵਾਂ ਤੇ ਵਿਵਹਾਰ, ਮੇਰੀ ਸਮਝ ਅਨੁਸਾਰ, ਅਵਿਗਿਆਨਕ ਹਨ। ਮੈਂ ਲਗਭਗ ਸਾਰੀ ਉਮਰ ਇਹ ਕੋਸ਼ਿਸ਼ ਕੀਤੀ ਹੈ ਕਿ ਇਨ੍ਹਾਂ ਅਵਿਗਿਆਨਕ ਧਾਰਨਾਵਾਂ ਤੇ ਵਿਹਾਰਾਂ ਤੋਂ ਪੂਰੀ ਤਰ੍ਹਾਂ ਜਾਗ੍ਰਤ ਰਹਾਂ, ਤੇ ਵਿਗਿਆਨਕ ਤਰੀਕੇ ਨਾਲ ਜੀਵਾਂ। ਇਸਦਾ ਮਤਲਬ ਇਹ ਬਿਲਕਲ ਵੀ ਨਹੀਂ ਕਿ ਮੈਂ ਦੁੱਖ ਵਿੱਚ ਉਦਾਸ ਨਹੀਂ ਹੁੰਦਾ ਜਾਂ ਰੋਂਦਾ ਨਹੀਂ, ਜਾਂ ਆਪਣੀ ਤੇ ਆਪਣੇ ਪਿਆਰਿਆਂ ਦੀਆਂ ਪ੍ਰਾਪਤੀਆਂ ਵਿੱਚ ਖੁਸ਼ ਨਹੀਂ ਹੁੰਦਾ, ਜਾਂ ਕਦੇ ਕਿਸੇ ਲਾਲਚ ਵਿੱਚ ਨਹੀਂ ਆਉਂਦਾ, ਜਾਂ ਕਿਸੇ ਹੋਰ ਨਾਲ ਕਦੇ ਵੀ ਈਰਖਾ ਨਹੀਂ ਮਹਿਸੂਸ ਕਰਦਾ, ਤੇ ਜਾਂ ਮੈਂ ਕਾਮ-ਕ੍ਰੋਧ-ਲੋਭ-ਮੋਹ-ਹੰਕਾਰ ਤੋਂ ਬਿਲਕਲ ਮੁਕਤ ਹਾਂ।

ਇਹ ਸਭ ਗੱਲਾਂ, ਸੋਚਣੀਆਂ ਤੇ ਵਿਵਹਾਰ ਸਾਡੀ ਨੈਤਿਕਤਾ ਤੇ ਮਨੁੱਖ ਹੋਣ ਦੀਆਂ ਨਿਸ਼ਾਨੀਆਂ ਤੇ ਹਿੱਸਾ ਹਨ। ਲੇਕਿਨ ਮੈਨੂੰ ਇਸ ਤਰ੍ਹਾਂ ਦੀ ਨੈਤਿਕਤਾ ਨੂੰ ਕਾਇਮ ਰੱਖਣ ਤੇ ਨੈਤਿਕ ਜੀਵਨ ਜਿਊਣ ਲਈ ਕਿਸੇ ਵੀ ਅਵਿਗਿਆਨਕ ਢੰਗ-ਤਰੀਕੇ ਵਰਤਣ ਦੀ ਲੋੜ ਨਹੀਂ ਪੈਂਦੀ। ਮੈਂ ਕਿਸੇ ਅਗਲੇ ਜੀਵਨ ਦੇ ਇਨਾਮੀ-ਸਵਰਗ ਦੇ ਲਾਲਚ ਜਾਂ ਨਰਕੀ-ਸਜਾ ਦੇ ਡਰ ਕਰਕੇ ਸੱਚਾ ਸੁਥਰਾ, ਇਮਾਨਦਾਰ, ਗੈਰ-ਲਾਲਚੀ, ਭਰੋਸੇਮੰਦ, ਮਦਦਗਾਰ, ਹਮਦਰਦ ਨਹੀਂ ਬਣਦਾ। ਜੇ ਮੈਂ ਇਸੇ ਤਰ੍ਹਾਂ ਦਾ ਵਰਤਾਰਾ ਆਪਣੇ ਪ੍ਰਤੀ ਦੂਜਿਆਂ ਕੋਲੋਂ ਚਾਹੁੰਦਾ ਹਾਂ ਤਾਂ ਮੈਨੂੰ ਵੀ ਤਾਂ ਇਹ ਸਭ-ਕੁੱਝ ਕਰਨਾ ਲੋੜੀਂਦਾ ਹੈ।

ਮੇਰੀ ਇਸ ਵਿਗਿਆਨਕ ਸੋਚਣੀ ਤੇ ਵਰਤਾਰੇ ਕਰਕੇ ਮੇਰੇ ਦਿਮਾਗ ਨੂੰ ਕੋਈ ਅਣਲੋੜੀਂਦਾ, ਅਣਚਾਹਿਆ ਤੇ ਥੋਪਿਆ ਹੋਇਆ ਡਰ ਤੇ ਭਾਰ ਨਹੀਂ ਚੁੱਕਣਾ ਪੈਂਦਾ। ਲੇਕਿਨ ਇਹ ਸਮਝਣਾ ਵੀ ਬਹੁਤ ਜਰੂਰੀ ਹੈ ਕਿ ਮੇਰੀ ਆਪਣੀ ਮਾਨਸਿਕ ਸਿਹਤ, ਸਹਿਜਤਾ, ਸੁਖ, ਸਾਂਤੀ ਤੇ ਪ੍ਰਫੁੱਲਤਾ ਲਈ ਇਹ ਇਕ ਸ਼ਰਤ ਹੈ ਕਿ ਮੇਰੇ ਆਸੇ-ਪਾਸੇ, ਦੂਰ-ਨੇੜੇ, ਆਪਣੇ-ਪਰਾਏ, ਜਾਣੇ-ਅਣਜਾਣੇ ਮਨੁੱਖ, ਜੀਵ ਜੰਤ, ਤੇ ਸਮੁੱਚੇ ਵਾਤਾਵਰਣ ਲਈ ਵੀ ਇਹੀ ਸਭ-ਕੁੱਝ ਸੰਭਵ ਹੋਵੇ। ਏਹੀ ਵਿਗਿਆਨਕ ਸੋਚ ਹੈ ਤੇ ਏਹੀ ਵਿਗਿਆਨਕ ਜਿਊਣ ਢੰਗ।

**ਪੰਨਾ 4 ਦਾ ਬਾਕੀ**

**27 ਫਰਵਰੀ:** ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜਾਦ ਦੀ ਅਲਾਹਾਬਾਦ ਵਿਖੇ ਪੁਲੀਸ ਮੁਕਾਬਲੇ ਵਿਚ ਸ਼ਹਾਦਤ (1931)

**28 ਫਰਵਰੀ:** ਵਿਗਿਆਨ ਦਿਵਸ (ਵਿਗਿਆਨੀ ਸੀਵੀ ਰਮਨ ਨੂੰ 'ਰਮਨ ਪ੍ਰਭਾਵ' ਦੀ ਖੋਜ 'ਤੇ ਨੋਬਲ ਪ੍ਰਾਈਜ਼)

**"ਤਰਕਸ਼ੀਲ" ਪੜ੍ਹੋ, "ਤਰਕਸ਼ੀਲ" ਬਣੋ।**

# ਕਿਉਂ ਨਹੀਂ ਲਿਆ ਆਦਿਵਾਸੀ ਲੇਖਿਕਾ ਜੇਸਿੰਤਾ ਕੇਰਕੇਟਾ ਨੇ ਇੰਡੀਆ ਟੂਡੇ ਗਰੁੱਪ ਦਾ ਸਨਮਾਨ ?

ਬੂਟਾ ਸਿੰਘ ਮਹਿਮੂਦਪੁਰ



**ਜੇਸਿੰਤਾ ਕੇਰਕੇਟਾ ਕੌਣ ਹੈ ?** 3 ਅਗਸਤ 1983 ਨੂੰ ਝਾਰਖੰਡ-ਓੜੀਸਾ ਸਰਹੱਦ ਦੇ ਨੇੜੇ ਪੱਛਮੀ ਸਿੰਘਭੂਮ ਜ਼ਿਲ੍ਹੇ ਦੇ ਇਕ ਪਿੰਡ ਖ਼ੁਦਾਪੋਸ਼ ਵਿਚ ਜਨਮੀ, ਜੇਸਿੰਤਾ ਕੇਰਕੇਟਾ ਓਰਾਓਂ ਕਬੀਲੇ ਨਾਲ ਸੰਬੰਧਤ ਹੈ। ਉਸ ਦੇ ਪਿਤਾ ਇਕ ਮੈਰਾਥਨ ਐਥਲੀਟ ਸਨ, ਜਿਨ੍ਹਾਂ ਨੇ ਇਕ ਸਥਾਨਕ ਚਰਚ ਦੁਆਰਾ ਚਲਾਏ ਜਾਂਦੇ ਸਕੂਲ ਵਿਚ ਸੁਰੱਖਿਆ ਗਾਰਡ ਵਜੋਂ ਕੰਮ ਕੀਤਾ ਅਤੇ ਫਿਰ ਅਸਥਾਈ ਤੌਰ ’ਤੇ ਪੁਲਸ ਫੋਰਸ ਵਿਚ ਕੰਮ ਕਰਦੇ ਰਹੇ। ਜੇਸਿੰਤਾ ਕੇਰਕੇਟਾ ਦੀ ਕਾਵਿ ਰਚਨਾ “ਈਸ਼ਵਰ ਔਰ ਬਾਜ਼ਾਰ” ਨੇ ਆਪਣੀਆਂ ਸ਼ਾਨਦਾਰ ਕਵਿਤਾਵਾਂ ਰਾਹੀਂ ਇਕ ਵੱਡੇ ਹਿੱਸੇ ਦਾ ਧਿਆਨ ਖਿੱਚਿਆ। ਆਦਿਵਾਸੀਆਂ ਦੀ ਜ਼ਿੰਦਗੀ ਵਿਚਲੇ ਸੰਘਰਸ਼ਾਂ, ਪਾਖੰਡਾਂ ਅਤੇ ਅੰਧ-ਵਿਸ਼ਵਾਸਾਂ ਦਰਮਿਆਨ ਪਿਸਦੀਆਂ ਔਰਤਾਂ ਦੀਆਂ ਚੁਣੌਤੀਆਂ ਨੂੰ ਜਿਸ ਤਰੀਕੇ ਨਾਲ ਇਸ ਪੁਸਤਕ ਵਿਚ ਕਵਿਤਾ ਰਾਹੀਂ ਪੇਸ਼ ਕੀਤਾ ਗਿਆ ਹੈ, ਉਹ ਇਸ ਨੂੰ ਆਪਣੇ ਆਪ ਹੀ ਆਪਣੇ ਸਮੇਂ ਦੀਆਂ ਸਰਵੋਤਮ ਰਚਨਾਵਾਂ ਵਿਚ ਸ਼ਾਮਲ ਕਰ ਦਿੰਦਾ ਹੈ। ਉਸ ਦੀ ਕਿਤਾਬ ਆਦਿਵਾਸੀਆਂ ਵਿਰੁੱਧ ਵਰ੍ਹਿਆਂ ਤੋਂ ਹੋ ਰਹੇ ਜ਼ੁਲਮ, ਔਰਤਾਂ ਵਿਰੁੱਧ ਹਿੰਸਾ ਅਤੇ ਭਾਈਚਾਰੇ ਦੇ ਉਜਾੜੇ ਬਾਰੇ ਚਰਚਾ ਕਰਦੀ ਹੈ ਅਤੇ ਸਰਕਾਰਾਂ ਦੀ ਬੇਰੁਖ਼ੀ ’ਤੇ ਸਵਾਲ ਕਰਦੀ ਹੈ।

ਪੱਤਰਕਾਰ ਅਤੇ ਕਵਿੱਤਰੀ ਜੇਸਿੰਤਾ ਕੇਰਕੇਟਾ ਨੇ ਭਾਰਤ ਦੇ ਅਖੌਤੀ ਮੁੱਖ ਧਾਰਾ ਮੀਡੀਆ ਨੂੰ ਸ਼ੀਸ਼ਾ ਵਿਖਾਉਂਦਿਆਂ ਇੰਡੀਆ ਟੂਡੇ ਗਰੁੱਪ ਦਾ ਸਨਮਾਨ ਠੁਕਰਾ ਦਿੱਤਾ ਹੈ। ਆਦਿਵਾਸੀਆਂ, ਹਾਸ਼ੀਏ ’ਤੇ ਧੱਕੇ ਭਾਈਚਾਰੇ ਦੀਆਂ ਔਰਤਾਂ ਦੇ ਮੁੱਦਿਆਂ, ਹਾਸ਼ੀਏ ’ਤੇ ਧੱਕੇ ਭਾਈਚਾਰੇ ਦੇ ਲੋਕਾਂ ਦੀ ਜ਼ਿੰਦਗੀ ’ਚ ਰੁੱਖਾਂ, ਪਹਾੜਾਂ ਅਤੇ ਦਰਿਆਵਾਂ ਦੀ ਮਹੱਤਤਾ ਨੂੰ ਆਪਣੀਆਂ ਖ਼ੂਬਸੂਰਤ ਅਤੇ ਪ੍ਰਭਾਵਸ਼ਾਲੀ ਕਵਿਤਾਵਾਂ ਰਾਹੀਂ ਦੇਸ਼ ਅਤੇ ਦੁਨੀਆਂ ਤੱਕ ਪਹੁੰਚਾਉਣ ਵਾਲੀ ਪੱਤਰਕਾਰ ਅਤੇ ਕਵਿੱਤਰੀ ਜੇਸਿੰਤਾ ਕੇਰਕੇਟਾ ਨੇ ਦੱਸਦਿਆਂ ਕਿਹਾ ਕਿ ਅਖੌਤੀ ਮੁੱਖਧਾਰਾ ਮੀਡੀਆ ਦੀ ਕਵਰੇਜ ਦਾ ਆਦਿਵਾਸੀਆਂ ਪ੍ਰਤੀ ਰਵੱਈਆ ਪ੍ਰੇਸ਼ਾਨ ਕਰਨ ਵਾਲਾ ਹੈ।



ਜਸਿੰਤਾ ਕੇਰਕੇਟਾ

ਜੇਸਿੰਤਾ ਨੇ ਦੱਸਿਆ, “ਮੈਨੂੰ 20 ਨਵੰਬਰ ਨੂੰ ਬਹੁਤ ਸਾਰੇ ਫ਼ੋਨ ਆਏ ਪਰ ਮੈਂ ਗੱਲ ਨਹੀਂ ਕਰ ਸਕੀ, ਕਿਉਂਕਿ ਮੈਂ ਪਿੰਡ ਤੋਂ ਸ਼ਹਿਰ ਜਾ ਰਹੀ ਸੀ। ਰਸਤੇ ’ਚ ਸੀ। ਉਨ੍ਹਾਂ ਨਾਲ 21 ਨਵੰਬਰ ਨੂੰ ਹੀ ਗੱਲ ਹੋ ਸਕੀ। ਮੈਨੂੰ ਇਹ ਦੱਸਿਆ ਗਿਆ ਕਿ ਮੈਨੂੰ ਮੇਰੀ ਕਿਤਾਬ “ਈਸ਼ਵਰ ਔਰ ਬਾਜ਼ਾਰ” ਲਈ ‘ਆਜ ਤਕ ਸਾਹਿਤ ਜਾਗ੍ਰਿਤੀ ਉਦਯਮਾਨ ਪ੍ਰਤਿਭਾ ਸਨਮਾਨ’ ਲਈ ਚੁਣਿਆ ਗਿਆ ਹੈ। ਸਨਮਾਨ ਦੀ ਰਕਮ 50,000 ਹੈ ਅਤੇ ਇਹ 26 ਨਵੰਬਰ ਨੂੰ ਦਿੱਲੀ ਵਿਚ ਆਯੋਜਿਤ “ਸਾਹਿਤ ਆਜ ਤੱਕ” ਸਮਾਗਮ ਵਿਚ ਦਿੱਤਾ ਜਾਵੇਗਾ।”

ਜੇਸਿੰਤਾ ਨੇ ਕਿਹਾ, “ਮੈਂ ਉਨ੍ਹਾਂ ਨੂੰ ਲਿਖਿਆ ਕਿ ਮੈਂ ਇਸ ਸਨਮਾਨ ਦੀ ਖ਼ਬਰ ਨਾਲ ਕੋਈ ਰੋਮਾਂਚ ਜਾਂ ਖ਼ੁਸ਼ੀ ਮਹਿਸੂਸ ਨਹੀਂ ਕਰ ਰਹੀ ਹਾਂ। ਅਜਿਹੇ ਸਮੇਂ ਜਦੋਂ ਮਨੀਪੁਰ ਦੇ ਆਦਿਵਾਸੀਆਂ ਦੀ ਜ਼ਿੰਦਗੀ ਦਾ ਸਨਮਾਨ ਖ਼ਤਮ ਹੋ ਰਿਹਾ ਹੈ। ਮੱਧ ਭਾਰਤ ਦੇ ਆਦਿਵਾਸੀਆਂ ਦਾ ਜ਼ਿੰਦਗੀ ਪ੍ਰਤੀ ਸਤਿਕਾਰ ਵੀ ਅਲੋਪ ਹੁੰਦਾ ਜਾ ਰਿਹਾ ਹੈ। ਇਸ ਦੇ ਨਾਲ ਹੀ ਆਲਮੀ ਸਮਾਜ ਵਿੱਚ ਦੂਜੇ ਭਾਈਚਾਰਿਆਂ ਦੇ ਲੋਕਾਂ ਦੀ ਜ਼ਿੰਦਗੀ ’ਤੇ ਵੀ ਲਗਾਤਾਰ ਹਮਲੇ ਹੋ ਰਹੇ ਹਨ। ਮੇਰਾ ਮਨ ਦੁਖੀ ਰਹਿੰਦਾ ਹੈ। ਮੈਂ ਇਹ ਸਨਮਾਨ ਨਹੀਂ ਲੈਣਾ।”



ਉਸ ਨੇ ਅੱਗੇ ਕਿਹਾ, “ਪੂਰਾ ਦੇਸ਼ ਇਸ ਗੱਲ ਤੋਂ ਜਾਣੂ ਹੈ ਕਿ ਕਿਵੇਂ ਕੁੱਝ ਅਖੌਤੀ ਮੁੱਖ ਧਾਰਾ ਮੀਡੀਆ ਘਰਾਣੇ ਅਤੇ ਨਿਊਜ਼ ਚੈਨਲ ਮਨੀਪੁਰ ਦੀਆਂ ਘਟਨਾਵਾਂ ’ਤੇ ਚੁੱਪ ਧਾਰੀ ਬੈਠੇ ਸਨ। ਅਖੌਤੀ ਮੁੱਖ ਧਾਰਾ ਮੀਡੀਆ ਨੇ ਕਦੇ ਵੀ ਕਬਾਇਲੀਆਂ ਦੀ ਜ਼ਿੰਦਗੀ ਅਤੇ ਉਨ੍ਹਾਂ ਦੇ ਮੁੱਦਿਆਂ ਨੂੰ ਦੇਸ਼ ਦੇ ਸਾਹਮਣੇ ਸਨਮਾਨਜਨਕ ਢੰਗ ਨਾਲ ਲਿਆਉਣ ਦੀ ਕੋਸ਼ਿਸ਼ ਨਹੀਂ ਕੀਤੀ। ਮੇਰੇ ਕਾਵਿ ਸੰਗ੍ਰਹਿ ‘ਈਸ਼ਵਰ ਔਰ ਬਾਜ਼ਾਰ’ ਵਿੱਚ ਸੰਗਠਿਤ ਧਰਮ ਅਤੇ ਸੱਤਾ ਵਿਰੁੱਧ ਕਵਿਤਾਵਾਂ ਹਨ। ਜਦੋਂ ਅਸੀਂ ਕਿਤਾਬ ਲਿਖਦੇ ਹਾਂ ਤਾਂ ਕਿਤਾਬ ਅਖੌਤੀ ਮੁੱਖ ਧਾਰਾ ਸਮਾਜ ਲਈ ਮਹੱਤਵਪੂਰਨ ਹੋ ਜਾਂਦੀ ਹੈ, ਪਰ ਲੋਕ ਨਹੀਂ। ਇਹ ਚੀਜ਼ਾਂ ਨੂੰ ਦੇਖਣ ਦਾ ਸਾਡਾ (ਕਬਾਇਲੀ) ਨਜ਼ਰੀਆ ਨਹੀਂ ਹੈ। ਅਸੀਂ ਕਿਸੇ ਕੰਮ ਦਾ ਜਸ਼ਨ ਸਮੂਹਿਕ ਤੌਰ ’ਤੇ ਮਨਾਉਣਾ ਚਾਹੁੰਦੇ ਹਾਂ। ਜੋ ਲੋਕ ਕਵਿਤਾ ਵਾਂਗ ਧਰਤੀ ’ਤੇ ਜਿਉਂਦੇ ਹਨ, ਜਦੋਂ ਉਨ੍ਹਾਂ ਦੀ ਜ਼ਿੰਦਗੀ **ਬਾਕੀ ਪੰਨਾ 45 ’ਤੇ ...**

# ਪੰਜਵੀਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦਾ ਸੂਬਾਈ ਸਨਮਾਨ ਸਮਾਗਮ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪ੍ਰਸਿੱਧ ਵਿਗਿਆਨੀ ਚਾਰਲਸ ਡਾਰਵਿਨ ਨੂੰ ਸਮਰਪਿਤ ਪੰਜਵੀਂ ਸੂਬਾਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਸੂਬਾਈ ਪੱਧਰ ’ਤੇ ਅਹਿਮ ਸਥਾਨ ਹਾਸਿਲ ਕਰਨ ਵਾਲੇ ਵਿਦਿਆਰਥੀਆਂ ਦਾ ਸਨਮਾਨ ਕਰਨ ਲਈ ਇਕ ਵਿਸ਼ੇਸ਼ ਸੂਬਾਈ ਸਨਮਾਨ ਸਮਾਗਮ ਤਰਕਸ਼ੀਲ ਭਵਨ, ਬਰਨਾਲਾ ਵਿਖੇ ਕੀਤਾ ਗਿਆ ਜਿਸ ਵਿਚ ਪੰਜਾਬ ਦੇ ਵੱਖ ਵੱਖ ਜ਼ਿਲ੍ਹਿਆਂ ਤੋਂ ਵੱਡੀ ਗਿਣਤੀ ਵਿਚ ਤਰਕਸ਼ੀਲ ਕਾਰਕੁੰਨਾਂ, ਵਿਦਿਆਰਥੀਆਂ ਅਤੇ ਸਕੂਲ ਅਧਿਆਪਕਾਂ ਨੇ ਸ਼ਮੂਲੀਅਤ ਕੀਤੀ। 16 ਨਵੰਬਰ ਨੂੰ ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਛੇ ਹੋਰਨਾਂ ਗ਼ਦਰੀ ਸ਼ਹੀਦਾਂ ਵਿਸ਼ਨੂੰ ਗਣੇਸ਼ ਪਿੰਗਲੇ, ਜਗਤ ਸਿੰਘ ਸੁਰ ਸਿੰਘ, ਬਖਸ਼ੀਸ਼ ਸਿੰਘ, ਸੁਰੈਣ ਸਿੰਘ ਵੱਡਾ, ਸੁਰੈਣ ਸਿੰਘ ਛੋਟਾ ਅਤੇ ਹਰਨਾਮ ਸਿੰਘ ਸਿਆਲਕੋਟ ਦੇ ਸ਼ਹੀਦੀ ਦਿਨ ਮੌਕੇ ਕਰਵਾਏ ਗਏ ਇਸ ਸਨਮਾਨ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਮੁੱਖ ਬੁਲਾਰੇ ਅਤੇ ਵਿਦਵਾਨ ਡਾ. ਕੁਲਦੀਪ ਸਿੰਘ ਦੀਪ, ਤਰਕਸ਼ੀਲ ਸੁਸਾਇਟੀ ਕੈਨੇਡਾ ਤੋਂ ਬਲਦੇਵ ਰਹਿਪਾ, ਮਾਸਟਰ ਰਾਜਿੰਦਰ ਭਦੌੜ ਅਤੇ ਹੇਮ ਰਾਜ ਸਟੈਨੋ ਸ਼ਾਮਿਲ ਹੋਏ।

ਸਮਾਗਮ ਦੀ ਸ਼ੁਰੂਆਤ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਜਥੇਬੰਦਕ ਮੁਖੀ ਮਾਸਟਰ ਰਾਜਿੰਦਰ ਭਦੌੜ ਨੇ ਸੁਸਾਇਟੀ ਵੱਲੋਂ ਪਿਛਲੇ ਪੰਜ ਸਾਲਾਂ ਤੋਂ ਕਰਵਾਈ ਜਾ ਰਹੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਕਰਵਾਉਣ ਦੇ ਮਕਸਦ ਅਤੇ ਵਿਗਿਆਨਕ ਚੇਤਨਾ ਦੇ ਪ੍ਰਚਾਰ ਪ੍ਰਸਾਰ ਲਈ ਕੀਤੇ ਜਾ ਰਹੇ ਲਗਾਤਾਰ ਯਤਨਾਂ ਬਾਰੇ ਵਿਸਥਾਰ ਵਿੱਚ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਇਹ ਕੋਈ ਮੁਕਾਬਲਾ ਪ੍ਰੀਖਿਆ ਨਹੀਂ, ਬਲਕਿ ਤਰਕਸ਼ੀਲ ਸਾਹਿਤ ਰਾਹੀਂ ਵਿਦਿਆਰਥੀਆਂ ਨੂੰ ਸਹੀ ਜਾਣਕਾਰੀ ਅਤੇ ਗਿਆਨ ਵਿੱਚ ਵਾਧਾ ਕਰਨ ਦੇ ਇਲਾਵਾ ਉਨ੍ਹਾਂ ਵਿਚ ਵਿਗਿਆਨਕ ਸੋਚ, ਸਵੈ ਵਿਸਵਾਸ ਅਤੇ ਸੰਘਰਸ਼ ਕਰਨ ਦੀ ਭਾਵਨਾ ਵਿਕਸਤ ਕਰਨ ਅਤੇ ਉਨ੍ਹਾਂ ਨੂੰ ਦੇਸ਼ ਦੇ ਅਸਲ ਨਾਇਕਾਂ ਵਿਗਿਆਨੀਆਂ, ਚਿੰਤਕਾਂ ਅਤੇ ਇਨਕਲਾਬੀ ਸ਼ਹੀਦਾਂ ਦੇ ਰੂਬਰੂ ਕਰਵਾਉਣ ਲਈ ਵਿਗਿਆਨਕ ਚੇਤਨਾ ਦਾ ਇਕ ਮੰਚ ਹੈ ਜਿਸਦਾ ਦਾਇਰਾ ਪਿਛਲੇ ਪੰਜ ਸਾਲ ਤੋਂ ਲਗਾਤਾਰ ਵਿਸ਼ਾਲ ਹੋ ਰਿਹਾ ਹੈ। ਇਸ ਮੌਕੇ ਵਿਸ਼ੇਸ਼ ਮਹਿਮਾਨ ਅਤੇ ਮੁੱਖ ਬੁਲਾਰੇ ਡਾ. ਕੁਲਦੀਪ ਸਿੰਘ ਦੀਪ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਆਜਾਦੀ ਤੋਂ ਬਾਅਦ ਸੱਤਾਧਾਰੀ ਜਮਾਤਾਂ ਨੇ ਸਿੱਖਿਆ ਨੀਤੀ ਵਿਚ ਵਿਗਿਆਨਕ ਚੇਤਨਾ ਵਿਕਸਤ ਕਰਨ ਦੀ ਥਾਂ ਜਾਣ ਬੁੱਝ ਕੇ ਰੂੜ੍ਹੀਵਾਦੀ ਪਾਠਕ੍ਰਮ ਸ਼ਾਮਿਲ ਕਰਕੇ ਵਿਦਿਆਰਥੀਆਂ ਨੂੰ ਵਿਗਿਆਨਕ ਨਜਰੀਆ ਅਪਨਾਉਣ ਤੋਂ ਵਾਂਝਿਆਂ ਕੀਤਾ ਹੈ ਜਿਸ ਕਰਕੇ ਵਿਦਿਆਰਥੀ, ਨੌਜਵਾਨ ਪੀੜ੍ਹੀ ਅਤੇ ਲੋਕ ਚਿੰਤਨ ਅਤੇ ਸਾਹਿਤ ਤੋਂ ਟੁੱਟ ਰਹੇ ਹਨ। ਇਸਦੇ ਮੁਕਾਬਲੇ ਤਰਕਸ਼ੀਲ ਸੁਸਾਇਟੀ ਪੰਜਾਬ ਪਿਛਲੇ ਚਾਰ ਦਹਾਕਿਆਂ ਤੋਂ ਸਮਾਜ ਵਿਚ ਵਿਗਿਆਨਕ ਚੇਤਨਾ ਵਿਕਸਤ ਕਰਨ ਲਈ ਲਗਾਤਾਰ ਉਪਰਾਲੇ ਕਰਦੀ ਆ ਰਹੀ ਹੈ ਅਤੇ ਇਸ ਕੜੀ ਵਜੋਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦੀ ਭੂਮਿਕਾ ਬੇਹੱਦ ਸਾਰਥਿਕ ਅਤੇ ਵਡਮੁੱਲੀ ਹੈ। ਸੂਬਾਈ ਆਗੂ ਰਾਜਪਾਲ ਸਿੰਘ ਨੇ ਮੁੱਖ ਬੁਲਾਰੇ ਨਾਲ ਜਾਣ ਪਛਾਣ ਕਰਵਾਉਣ ਦੇ ਇਲਾਵਾ ਸਮਾਗਮ ਵਿਚ ਹਾਜਰ ਸਰੋਤਿਆਂ ਨੂੰ ਜੀ ਆਇਆ ਕਿਹਾ।

ਇਸ ਮੌਕੇ ਸੂਬਾਈ ਪੱਧਰ ’ਤੇ ਛੇਵੀਂ ਤੋਂ ਬਾਰਵੀਂ ਜਮਾਤ ਵਿੱਚ ਅਹਿਮ ਸਥਾਨ ਹਾਸਿਲ ਕਰਨ ਵਾਲੇ ਮਿਡਲ ਗਰੁੱਪ ਦੇ 9 ਵਿਦਿਆਰਥੀਆਂ ਅਤੇ ਸੈਕੰਡਰੀ ਗਰੁੱਪ ਦੇ 14 ਵਿਦਿਆਰਥੀਆਂ ਨੂੰ ਨਕਦ ਇਨਾਮ, ਤਰਕਸ਼ੀਲ ਕਿਤਾਬਾਂ, ਯਾਦਗਾਰੀ ਚਿੰਨ੍ਹ ਅਤੇ ਸਨਮਾਨ ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਮੋਹਰੀ ਸਥਾਨ ਹਾਸਿਲ ਕਰਨ ਵਾਲੇ ਕੁੱਝ ਵਿਦਿਆਰਥੀਆਂ ਰਾਜਨਵੀਰ ਕੌਰ, ਗੋਲੂ, ਗੁਰਿੰਦਰ ਸਿੰਘ, ਸੁਨੇਹਾ ਕੁਮਾਰੀ, ਹਰਪ੍ਰੀਤ ਕੌਰ, ਦੀਪਿਕਾ, ਰੌਸ਼ਨੀ, ਜਸ਼ਨਪ੍ਰੀਤ ਕੌਰ, ਕਿਰਨਜੋਤ ਕੌਰ, ਸ਼ਗੁਨਪ੍ਰੀਤ ਕੌਰ, ਸਾਨੀਆ, ਅੰਜਲੀ ਅਤੇ ਮਨਿੰਦਰ ਸਿੰਘ ਨੇ ਚੇਤਨਾ ਪ੍ਰੀਖਿਆ ਬਾਰੇ ਆਪਣੇ ਨਿੱਜੀ ਤਜਰਬੇ ਸਾਂਝੇ ਕਰਦਿਆਂ ਕਿਹਾ ਕਿ ਪ੍ਰੀਖਿਆ ਸਿਲੇਬਸ ਦੀ ਕਿਤਾਬ ਦਾ ਅਧਿਐਨ ਕਰਕੇ ਉਨ੍ਹਾਂ ਨੂੰ ਤਰਕਸ਼ੀਲ ਦ੍ਰਿਸ਼ਟੀਕੋਣ ਰਾਹੀਂ ਭੂਤ ਪ੍ਰੇਤ, ਜਾਦੂ ਟੂਣੇ, ਜੋਤਿਸ਼, ਰਾਸ਼ੀ ਫਲ, ਕਾਲੇ ਇਲਮ, ਸਵਰਗ ਨਰਕ, ਪੁਨਰ ਜਨਮ, ਆਤਮਾ-ਪ੍ਰਮਾਤਮਾ, ਰੂੜ੍ਹੀਵਾਦੀ ਧਾਰਮਿਕ ਰਸਮਾਂ ਆਦਿ ਦੇ ਵਹਿਮਾਂ ਭਰਮਾਂ, ਅੰਧ ਵਿਸ਼ਵਾਸਾਂ ਅਤੇ ਅਖੌਤੀ ਚਮਤਕਾਰਾਂ ਨੂੰ ਆਪਣੇ ਦਿਲੋ ਦਿਮਾਗ ’ਚੋਂ ਹਮੇਸ਼ਾਂ ਲਈ ਮਿਟਾਉਣ ਅਤੇ ਸਮਾਜ ਵਿਚਲੇ ਧਾਰਮਿਕ ਤੇ ਜਾਤ ਪਾਤੀ ਵਿਤਕਰਿਆਂ ਅਤੇ ਨਾ ਬਰਾਬਰੀਆਂ ਖਿਲਾਫ ਉੱਠਣ ਦੀ ਵਿਗਿਆਨਕ ਚੇਤਨਾ ਪ੍ਰਾਪਤ ਹੋਈ ਹੈ। ਵਿਦਿਆਰਥੀਆਂ ਵਲੋਂ ਬੜੇ ਹੀ ਦਿਲਚਸਪ ਅੰਦਾਜ਼ ਵਿਚ ਅਤੇ ਬੇਬਾਕੀ ਨਾਲ ਪੇਸ਼ ਕੀਤੇ ਗਏ ਅਜਿਹੇ ਵਿਗਿਆਨਕ ਵਿਚਾਰ ਇਸ ਸਮਾਗਮ ਦਾ ਸਿਖਰ ਸੀ। ਤਰਕਸ਼ੀਲ ਸੁਸਾਇਟੀ ਕੈਨੇਡਾ ਦੇ ਆਗੂ ਬਲਦੇਵ ਰਹਿਪਾ ਨੇ ਚੇਤਨਾ ਪ੍ਰੀਖਿਆ ਵਿਚ ਜੇਤੂ ਰਹੇ ਅਤੇ

ਭਾਗ ਲੈਣ ਵਾਲੇ ਵਿਦਿਆਰਥੀਆਂ ਨੂੰ ਮੁਬਾਰਕਬਾਦ ਦਿੰਦਿਆਂ ਉਨ੍ਹਾਂ ਨੂੰ ਜ਼ਿੰਦਗੀ ਵਿਚ ਵਾਪਰਦੇ ਗੈਰ ਵਿਗਿਆਨਕ ਅਤੇ ਅਨੈਤਿਕ ਵਰਤਾਰਿਆਂ ਦੇ ਵਿਰੁੱਧ ਵਿਗਿਆਨਕ ਪਹੁੰਚ ਅਪਣਾਉਣ ਲਈ ਪ੍ਰੇਰਿਤ ਕੀਤਾ। ਇਸ ਮੌਕੇ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਉੱਤਮ ਕਾਰਗੁਜਾਰੀ ਵਿਖਾਉਣ ਵਾਲੀਆਂ ਤਰਕਸ਼ੀਲ ਇਕਾਈਆਂ ਪਟਿਆਲਾ ਅਰਬਨ, ਪਟਿਆਲਾ, ਰੋਪੜ, ਮਾਨਸਾ, ਸ਼ਾਹਕੋਟ, ਰਾਮਪੁਰਾ ਫੂਲ, ਬਠਿੰਡਾ, ਗੁਰੂ ਹਰ ਸਹਾਏ, ਗੜ੍ਹਸ਼ੰਕਰ, ਸੰਗਰੂਰ ਅਤੇ ਭਦੌੜ ਇਕਾਈਆਂ ਨੂੰ ਸਨਮਾਨਿਤ ਕੀਤਾ ਗਿਆ। ਇਸ ਮੌਕੇ ਅੱਪੂ ਵਿਦਿਆਲਿਆ ਬਠਿੰਡਾ ਦੇ ਮੁੱਖ ਅਧਿਆਪਕ ਕੇਵਲ ਕ੍ਰਿਸ਼ਨ ਬੱਬੂ ਨੇ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਅਵਲ ਆਉਣ ਵਾਲੇ ਆਪਣੇ ਵਿਦਿਆਰਥੀਆਂ ਨੂੰ ਕਰਵਾਈ ਗਈ ਤਿਆਰੀ ਅਤੇ ਉਨ੍ਹਾਂ ਦੀ ਸਖਤ ਮਿਹਨਤ ਬਾਰੇ ਅਹਿਮ ਨੁਕਤੇ ਸਾਂਝੇ ਕੀਤੇ। ਸੂਬਾਈ ਆਗੂ ਜੋਗਿੰਦਰ ਕੁੱਲੇਵਾਲ ਦੀ ਨਿਰਦੇਸ਼ਨਾ ਹੇਠ ਬਾਲ ਕਲਾ ਮੰਚ ਕੁੱਲੇਵਾਲ ਦੇ ਵਿਦਿਆਰਥੀਆਂ ਵੱਲੋਂ ਕੋਰਿਓਗ੍ਰਾਫੀ 'ਮੇਰੀ ਮੌਤ 'ਤੇ ਨਾ ਰੋਇਓ' ਪੇਸ਼ ਕੀਤੀ ਗਈ ਅਤੇ ਲੋਕ ਗਾਇਕ ਧਰਮਿੰਦਰ ਮਸਾਣੀ ਵਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਤਰਕਸ਼ੀਲ ਆਗੂ ਸੁਖਦੇਵ ਮਲੂਕਪੁਰੀ ਨੇ ਹੱਥ ਦੀ ਸਫ਼ਾਈ ਦੇ ਟਰਿੱਕ ਵਿਖਾ ਕੇ ਵਿਦਿਆਰਥੀਆਂ, ਅਧਿਆਪਕਾਂ ਅਤੇ ਮਾਪਿਆਂ ਨੂੰ ਪਾਖੰਡੀ ਬਾਬਿਆਂ ਅਤੇ ਜੋਤਸ਼ੀਆਂ ਦੇ ਝਾਂਸਿਆਂ ਤੋਂ ਬਚਣ ਲਈ ਸੁਚੇਤ ਕੀਤਾ।

ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿਭਾਗ ਦੇ ਸੂਬਾਈ ਮੁਖੀ ਰਾਮ ਸਵਰਨ ਲੱਖੇਵਾਲੀ ਨੇ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਨਿਭਾਈ ਜਦਕਿ ਸੂਬਾ ਕਮੇਟੀ ਆਗੂ ਸੁਮੀਤ ਅੰਮ੍ਰਿਤਸਰ ਵਲੋਂ ਸਨਮਾਨ ਸਮਾਗਮ ਨੂੰ ਸਫ਼ਲ ਬਣਾਉਣ ਅਤੇ ਚੇਤਨਾ ਪ੍ਰੀਖਿਆ ਵਿੱਚ ਸਹਿਯੋਗ ਕਰਨ ਵਾਲੇ ਸਕੂਲ ਮੁਖੀਆਂ ਪ੍ਰਬੰਧਕਾਂ, ਅਧਿਆਪਕਾਂ ਅਤੇ ਭਾਗ ਲੈਣ ਵਾਲੇ ਵਿਦਿਆਰਥੀਆਂ ਦਾ ਧੰਨਵਾਦ ਕੀਤਾ ਗਿਆ। ਇਸ ਸਮਾਗਮ ਦੇ ਸਮੁੱਚੇ ਪ੍ਰਬੰਧ ਦੀ ਜ਼ਿੰਮੇਵਾਰੀ ਸੂਬਾ ਵਿੱਤ ਮੁਖੀ ਰਾਜੇਸ਼ ਅਕਲੀਆ ਅਤੇ ਬਿੰਦਰ ਵੱਲੋਂ ਨਿਭਾਈ ਗਈ। ਇਸ ਮੌਕੇ ਸੂਬਾ ਕਮੇਟੀ ਆਗੂ ਹੇਮ ਰਾਜ ਸਟੈਨੋ, ਰਾਜੇਸ਼ ਅਕਲੀਆ, ਰਾਜਪਾਲ ਸਿੰਘ, ਜੋਗਿੰਦਰ ਕੁੱਲੇਵਾਲ, ਅਜੀਤ ਪ੍ਰਦੇਸੀ, ਜਸਵਿੰਦਰ ਫਗਵਾੜਾ, ਗੁਰਪ੍ਰੀਤ ਸਹਿਣਾ, ਸੰਦੀਪ ਧਾਰੀਵਾਲ ਭੋਜਾ, ਅਵਤਾਰ ਗੋਂਦਾਰਾ, ਜੋਨ ਆਗੂ ਪਰਮਵੇਦ ਸੰਗਰੂਰ, ਅਕਸ਼ੈ ਕੁਮਾਰ ਪਟਿਆਲਾ, ਸੁਰਜੀਤ ਟਿੱਬਾ ਜਲੰਧਰ, ਗੁਰਮੀਤ ਖਰੜ, ਜਸਵੰਤ ਜੀਰਖ ਲੁਧਿਆਣਾ, ਲੱਖਾ ਸਿੰਘ ਮਾਨਸਾ, ਪ੍ਰਵੀਨ ਜੰਡਵਾਲਾ ਫਾਜ਼ਿਲਕਾ, ਗਗਨ ਰਾਮਪੁਰਾ, ਸੁਖਵਿੰਦਰ ਬਾਗਪੁਰ, ਹਰਚੰਦ ਭਿੰਡਰ, ਜਰਨੈਲ ਕ੍ਰਾਂਤੀ, ਕੁਲਵਿੰਦਰ ਨਗਾਰੀ, ਦੀਪ ਦਿਲਬਰ, ਬੂਟਾ ਸਿੰਘ ਵਾਕਫ, ਸੋਹਣ ਸਿੰਘ ਮਾਝੀ, ਸ਼ਮਸ਼ੇਰ ਨੂਰਪੁਰ, ਗਿਆਨ ਸਿੰਘ, ਰਣਜੀਤ ਸਿੰਘ, ਸੁਰਿੰਦਰ ਪਾਲ ਪਿੱਦੀ, ਰਾਮ ਸਿੰਘ ਨਿਰਮਾਣ, ਅਸ਼ੋਕ ਕੁਮਾਰ ਰੋਪੜ, ਨਿਰਮਲ ਪਟਵਾਰੀ ਅਤੇ ਅਵਤਾਰ ਸਿੰਘ ਬਰਨਾਲਾ ਵੀ ਸ਼ਾਮਿਲ ਹੋਏ। **ਸੁਮੀਤ ਸਿੰਘ (ਸੂਬਾਈ ਮੀਡੀਆ ਮੁਖੀ)**

---

**ਪੰਨਾ 43 ਦਾ ਬਾਕੀ** ਦਾ ਮਾਣ-ਸਨਮਾਨ ਖ਼ਤਮ ਹੋ ਰਿਹਾ ਹੋਵੇ, ਉਨ੍ਹਾਂ ਦਾ ਜੀਣ ਦਾ ਹੱਕ ਖੋਹਿਆ ਜਾ ਰਿਹਾ ਹੋਵੇ ਤਾਂ ਇਕ ਲੇਖਕ ਜਾਂ ਕਵੀ ਸਿਰਫ਼ ਆਪਣੇ ਸਨਮਾਨ ਨੂੰ ਕੀ ਕਰੇ? ਇਨ੍ਹਾਂ ਸਾਰੀਆਂ ਗੱਲਾਂ ਕਰਕੇ ਮੈਂ ਇਸ ਮਾਨ ਸਨਮਾਨ ਨੂੰ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ।"

ਜੇਸਿੰਤਾ ਮੀਡੀਆ ਸਮੂਹ ਵੱਲੋਂ ਦਿੱਤੇ ਜਵਾਬ ਬਾਰੇ ਦੱਸਦੀ ਹੈ, "ਉਨ੍ਹਾਂ ਨੇ ਲਿਖਿਆ ਕਿ ਉਹ ਇਸ ਦਰਦ ਅਤੇ ਜ਼ਮੀਨੀ ਸੰਘਰਸ਼ ਲਈ ਉਨ੍ਹਾਂ ਦੇ ਮਨ 'ਚ ਬਹੁਤ ਸਤਿਕਾਰ ਹੈ। ਹਰ ਸੱਭਿਆ ਸਮਾਜ ਅਤੇ ਸੰਵੇਦਨਸ਼ੀਲ ਮਨੁੱਖ ਇਸੇ ਤਰ੍ਹਾਂ ਮਹਿਸੂਸ ਕਰਦਾ ਹੈ। ਮੇਰੀਆਂ ਲਿਖਤਾਂ ਨੇ ਇਨਸਾਫ਼ ਅਤੇ ਮਨੁੱਖਤਾ ਦੇ ਹੱਕ ਵਿੱਚ ਲਗਾਤਾਰ ਜ਼ੋਰਦਾਰ ਆਵਾਜ਼ ਉਠਾਈ ਹੈ। ਇਹ ਧਾਰ ਬਰਕਰਾਰ ਰਹੇ।"

ਕੀ ਉਸ ਦਾ ਇਹ ਫ਼ੈਸਲਾ ਵੱਡੇ ਮੀਡੀਆ ਸਮੂਹ ਲਈ ਹੀ ਹੈ ਜਾਂ ਉਸ ਦੀ ਕਿਸੇ ਵੀ ਭਾਰਤੀ ਮੁੱਖ ਧਾਰਾ ਮੀਡੀਆ ਤੋਂ ਪੁਰਸਕਾਰ ਲੈਣ 'ਚ ਸਮੱਸਿਆ ਹੈ, ਇਸ ਦੇ ਜਵਾਬ 'ਚੋਂ ਜੇਸਿੰਤਾ ਕਹਿੰਦੀ ਹੈ, "ਸਿਰਫ਼ ਵੱਡੇ ਮੀਡੀਆ ਸਮੂਹ ਦੀ ਗੱਲ ਨਹੀਂ ਹੈ। ਇਸ ਗੱਲ ਨਾਲ, ਮੇਰਾ ਕੋਈ ਵੀ ਨਿਰਣਾ ਜ਼ਰੂਰ ਪ੍ਰਭਾਵਿਤ ਹੋਵੇਗਾ ਕਿ ਦੇਸ਼ ਦਾ ਅਖੌਤੀ ਮੁੱਖ ਧਾਰਾ ਮੀਡੀਆ ਹਾਸ਼ੀਏ 'ਤੇ ਧੱਕੇ ਲੋਕਾਂ ਪ੍ਰਤੀ ਆਪਣੀ ਭੂਮਿਕਾ ਕਿਵੇਂ ਨਿਭਾਉਂਦਾ ਹੈ। ਕੀ ਉਨ੍ਹਾਂ ਦਾ ਕੋਈ ਵੀ ਸਨਮਾਨ ਸਮੂਹਿਕ ਤੌਰ 'ਤੇ ਆਦਿਵਾਸੀ ਸਮਾਜ ਜਾਂ ਹਾਸ਼ੀਏ 'ਤੇ ਧੱਕੇ ਸਮਾਜ ਦੇ ਅੰਦਰ ਸਨਮਾਨ ਦਾ ਜਸ਼ਨ ਮਨਾਉਣ ਦੀ ਭਾਵਨਾ ਪੈਦਾ ਕਰੇਗਾ? ਜੇ ਨਹੀਂ, ਤਾਂ ਮੇਰਾ ਫ਼ੈਸਲਾ ਹਮੇਸ਼ਾ ਨਾਂਹ ਹੋਵੇਗਾ।"

ਜੇਸਿੰਤਾ ਨੇ ਕਿਹਾ, "ਮੈਂ ਆਪਣੇ ਲਈ ਬਹੁਤ ਸਾਰੇ ਸਨਮਾਨ ਨਹੀਂ ਚਾਹੁੰਦੀ। ਮੈਨੂੰ ਇਸ ਵਿੱਚ ਕੋਈ ਦਿਲਚਸਪੀ ਨਹੀਂ ਹੈ। ਪਰ ਜੇਕਰ ਕੋਈ ਸਨਮਾਨ ਆਦਿਵਾਸੀਆਂ ਨੂੰ ਸਮੂਹਿਕ ਤੌਰ 'ਤੇ ਮਾਣ ਮਹਿਸੂਸ ਕਰਨ ਦਾ ਮੌਕਾ ਦਿੰਦਾ ਹੈ ਜਾਂ ਲੋਕਾਂ ਵਿਚ ਕੰਮ ਕਰਨ ਵਿਚ ਮਦਦ ਕਰਦਾ ਹੈ, ਤਾਂ ਮੈਨੂੰ ਉਸ ਨੂੰ ਸਵੀਕਾਰ ਕਰਨ ਵਿਚ ਖ਼ੁਸ਼ੀ ਹੋਵੇਗੀ। ਪਰ ਮੈਂ ਨਵੇਂ ਨੌਜਵਾਨਾਂ ਨੂੰ, ਜਿਨ੍ਹਾਂ ਨੂੰ ਉਤਸ਼ਾਹਤ ਕਰਨ ਦੀ ਜ਼ਰੂਰਤ ਹੈ, ਜੋ ਚੰਗਾ ਕੰਮ ਕਰ ਰਹੇ ਹਨ ਅਤੇ ਵਧੀਆ ਲਿਖ ਰਹੇ ਹਨ, ਉਨ੍ਹਾਂ ਨੂੰ ਸਨਮਾਨਿਤ ਅਤੇ ਉਤਸ਼ਾਹਤ ਕੀਤੇ ਜਾਂਦੇ ਦੇਖਣਾ ਜ਼ਿਆਦਾ ਜ਼ਰੂਰੀ ਸਮਝਦੀ ਹਾਂ। ਕਿਸ ਤੋਂ ਸਨਮਾਨ ਲੈਣਾ ਹੈ ਜਾਂ ਨਹੀਂ, ਇਹ ਮੇਰੀ ਚੇਤਨਾ ਕੀ ਕਹਿੰਦੀ ਹੈ, ਇਸ ਨਾਲ ਹੀ ਤੈਅ ਹੁੰਦਾ ਹੈ।"

## ਭਵਿੱਖ ਦੇ ਸਿਤਾਰੇ:

### ਮੇਰੀ ਸਿੱਖਿਆ ਤੇ ਸੋਚ


**ਰਾਜਨਵੀਰ ਕੌਰ**

ਮੈਂ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕਰਵਾਈ ਗਈ ਪੰਜਵੀਂ ਚੇਤਨਾ ਪ੍ਰੀਖਿਆ ਵਿੱਚ ਭਾਗ ਲਿਆ। ਸੱਤਵੀਂ ਜਮਾਤ ਵਿੱਚੋਂ ਸਟੇਟ ਪੱਧਰ ਤੇ ਪਹਿਲਾ ਸਥਾਨ ਹਾਸਲ ਕੀਤਾ। ਸੁਸਾਇਟੀ ਵੱਲੋਂ ਦਿੱਤੀ ਗਈ ਸਿਲੇਬਸ ਪੁਸਤਕ ਪੜ ਕੇ ਮੇਰੇ ਜੋ ਵਿਚਾਰ ਬਣੇ ਸਾਂਝੇ ਕਰ ਰਹੀ ਹਾਂ। ਸਾਡੇ ਸਮਾਜ ਵਿੱਚ ਗਰੀਬੀ ਅਤੇ ਅਨਪੜ੍ਹਤਾ ਦੇ ਕਾਰਣ ਬਹੁਤ ਸਾਰੇ ਲੋਕ ਅੰਧ ਵਿਸ਼ਵਾਸਾਂ ਵਿੱਚ ਫਸੇ ਹੋਏ ਹਨ। ਲੋਕ ਇੰਨ੍ਹਾਂ ਨੂੰ ਭੂਤ ਪ੍ਰੇਤ, ਕਸਰਾਂ ਤੇ ਗੈਬੀ ਸ਼ਕਤੀਆਂ ਦਾ ਰੂਪ ਮੰਨਦੇ ਹਨ। ਪਰ ਇਹ ਵਰਤਾਰੇ ਕੁਝ ਕਾਰਣਾਂ ਕਰਕੇ ਵਾਪਰਦੇ ਹਨ। ਸੁਸਾਇਟੀ ਲੋਕਾਂ ਨੂੰ ਅਜਿਹੇ ਅੰਧਵਿਸ਼ਵਾਸਾਂ ਵਿੱਚੋਂ ਕੱਢਣ ਲਈ ਯਤਨ ਜੁਟਾ ਰਹੀ ਹੈ। ਸੁਸਾਇਟੀ ਨੇ ਇਹ ਸੋਚ ਕਿ ਪ੍ਰੀਖਿਆ ਲੈਣੀ ਸ਼ੁਰੂ ਕੀਤੀ ਕਿ ਛੋਟੀ ਉਮਰ ਵਿੱਚ ਹੀ ਬੱਚਿਆਂ ਨੂੰ ਅੰਧਵਿਸ਼ਵਾਸਾਂ ਤੋਂ ਦੂਰ ਰੱਖਿਆ ਜਾਵੇ। ਜੇਕਰ ਇੱਕ ਵਾਰ ਬੱਚੇ ਦੇ ਵਿਚਾਰ ਬਣ ਜਾਣ ਤਾਂ ਉਨ੍ਹਾਂ ਨੂੰ ਬਦਲਣਾ ਔਖਾ ਹੋ ਜਾਂਦਾ ਹੈ। ਜਿਹੜੇ ਬਾਬੇ ਜਾਂ ਜੋਤਿਸ਼ੀ ਆਖ਼ਦੇ ਹਨ ਕਿ ਸਾਡੇ ਕੋਲ ਗੈਬੀ ਸ਼ਕਤੀ ਹੈ। ਉਹਨਾਂ ਨੇ ਸੁਸਾਇਟੀ ਦੀ 23 ਸ਼ਰਤਾਂ ਵਾਲੀ ਚੁਣੌਤੀ ਮਨਜ਼ੂਰ ਨਹੀਂ ਕੀਤੀ। ਜਿਨ੍ਹਾਂ ਕੀਤੀ ਉਹ ਜ਼ਮਾਨਤ ਜ਼ਬਤ ਕਰਵਾ ਕੇ ਚਲੇ ਗਏ। ਪ੍ਰੀਖਿਆ ਪੁਸਤਕ ਨੇ ਮੈਨੂੰ ਬਹੁਤ ਗਿਆਨ ਦਿੱਤਾ ਤੇ ਰਾਹ ਵਿਖਾਇਆ। ਅਸੀਂ ਆਪਣੇ ਆਲੇ ਦੁਆਲੇ ਭੂਤਾਂ ਪ੍ਰੇਤਾਂ ਜਾਂ ਕਸਰਾਂ ਬਾਰੇ ਅਕਸਰ ਹੀ ਸੁਣਦੇ ਹਾਂ। ਇਹ ਸਾਡੇ ਦਿਮਾਗੀ ਜਾਂ ਮਾਨਸਿਕ ਰੋਗ ਹੁੰਦੇ ਹਨ। ਜੀਵ ਵਿਕਾਸ ਖੋਜ ਦੇ ਪਿਤਾਮਾ ਚਾਰਲਸ ਡਾਰਵਿਨ ਨੇ ਜੀਵ ਜਾਤੀਆਂ ਦੇ ਮੁੱਢ ਤੇ ਮਨੁੱਖ ਦੀ ਉਤਪਤੀ ਬਾਰੇ ਲਿਖਿਆ ਹੈ। ਥਾਮਸ ਅਲਵਾ ਐਡੀਸਨ ਦਾ ਜੀਵਨ ਵੀ ਪ੍ਰੇਰਨਾ ਦੇਣ ਵਾਲਾ ਹੈ। ਸਵਿੱਤਰੀ ਬਾਈ ਫੂਲੇ ਦਾ ਜੀਵਨ ਸਿਖਾਉਂਦਾ ਹੈ ਕਿ ਜੇਕਰ ਸਾਡੇ ਇਰਾਦੇ ਮਜ਼ਬੂਤ ਹਨ ਤਾਂ ਰਸਤੇ ਵਿੱਚ ਆਉਣ ਵਾਲ਼ੀਆਂ ਮੁਸ਼ਕਲਾਂ ਤੋਂ ਘਬਰਾਉਣਾ ਨਹੀਂ ਚਾਹੀਦਾ। ਮੈਂ ਇਸ ਪ੍ਰੀਖਿਆ ਪੁਸਤਕ ਵਿੱਚੋਂ ਬਹੁਤ ਕੁਝ ਸਿੱਖਿਆ ਹੈ। ਆਉਣ ਵਾਲ਼ੇ ਸਮੇਂ ਵਿੱਚ ਵੀ ਮੈਂ ਇਸ ਪ੍ਰੀਖਿਆ ਵਿੱਚ ਹਿੱਸਾ ਲਵਾਂਗੀ। **ਸੱਤਵੀਂ ਜਮਾਤ, ਪਹਿਲਾ ਸਥਾਨ (ਸਟੇਟ )**

**ਗੁਰੂ ਹਰਗੋਬਿੰਦ ਪਬ. ਸ. ਸ. ਸ., ਜੌੜਕੀਆਂ (ਮਾਨਸਾ)**

### ਸਕਾਰਾਤਮਕ ਦਿਸ਼ਾ

ਮਨੁੱਖ ਇੱਕ ਸਮਾਜਿਕ ਪ੍ਰਾਣੀ ਹੈ। ਉਹ ਸਮਾਜ ਵਿੱਚ ਹੀ ਰਹਿ ਕੇ ਵਿਕਾਸ ਕਰ ਸਕਦਾ ਹੈ। ਜੇਕਰ ਸਮਾਜ ਵਿੱਚ ਉਹ ਚੰਗੀਆਂ ਗੱਲਾਂ ਨੂੰ ਗ੍ਰਹਿਣ ਕਰੇਗਾ ਤਾਂ ਉਹ ਹਮੇਸ਼ਾ ਸਕਾਰਾਤਮਕ ਸੋਚ ਸੋਚੇਗਾ। ਅਜੋਕੇ ਸਮੇਂ ਅਸੀਂ ਦੇਖਦੇ ਹਾਂ ਕਿ ਸਮਾਜ ਵਿੱਚ ਹਾਲਾਤ ਕਿਵੇਂ ਦੇ ਹੋ ਰਹੇ ਹਨ ਜਿਵੇਂ: ਨਸ਼ੇ, ਰਿਸ਼ਵਤਖੋਰੀ, ਲੜਕੀਆਂ ਅਸੁਰੱਖਿਅਤ ਮਹਿਸੂਸ ਕਰਨ ਲੱਗ ਪਈਆਂ ਹਨ, ਇਸਦਾ ਕਾਰਨ ਕੁੱਝ ਲੋਕਾਂ ਦੀ ਨਕਾਰਾਤਮਕ ਸੋਚ ਹੈ। ਨਸ਼ੇ ਵਿੱਚ ਪੈ ਕੇ ਵਿਅਕਤੀ ਨੂੰ ਕੋਈ ਸੁਝ ਬੂਝ ਨਹੀਂ ਰਹਿੰਦੀ। ਸਭ ਤੋਂ ਪਹਿਲਾਂ ਸਰਕਾਰ ਨੂੰ ਚਾਹੀਦਾ ਹੈ ਕਿ ਇਸ ’ਤੇ ਕੰਟਰੋਲ ਕਰੇ। ਸਕਾਰਾਤਮਕ ਦਿਸ਼ਾ/ਸੋਚ ਨਾਲ ਇੱਕ ਵਿਅਕਤੀ ਕੀ ਨਹੀਂ ਕਰ ਸਕਦਾ, ਸਭ ਕੁੱਝ ਬਣ ਸਕਦਾ ਹੈ। ਬੱਚੇ ਨੂੰ ਸਕਾਰਾਤਮਕ ਦਿਸ਼ਾ ਦੇਣ ਵਿੱਚ ਮੁੱਖ ਯੋਗਦਾਨ ਪਹਿਲਾਂ ਮਾਤਾ-ਪਿਤਾ ਦਾ ਹੁੰਦਾ ਹੈ, ਫਿਰ ਸਕੂਲ/ਕਾਲਜ/ਯੂਨੀਵਰਸਿਟੀ ਦਾ। ਜਦੋਂ ਚੰਗੀ ਸਕਾਰਾਤਮਕ ਸੋਚ ਵਾਲਾ ਬੱਚਾ/ਵਿਅਕਤੀ ਅੱਗੇ ਵੱਧਦਾ ਹੈ ਤਾਂ ਉਹ ਅੱਗੇ ਵੀ ਲੋਕਾਂ ਨੂੰ ਜਾਗਰੂਕ ਕਰਦਾ।



**ਅੰਮ੍ਰਿਤਪਾਲ ਸਿੰਘ (ਸਮਾਣਾ)**

### ਅਨਮੋਲ ਵਿਚਾਰ

✿ ਕਿਸੇ ਦੀਆਂ ਨਜ਼ਰਾਂ ਵਿੱਚ ਨਕਲੀ ਉੱਚਾ ਬਣ ਕੇ ਕੀ ਕਰ ਲਵੋਗੇ, ਜੇ ਸ਼ੀਸ਼ੇ ਸਾਹਮਣੇ ਖੜ੍ਹ ਕੇ ਆਪਣੀਆਂ ਅੱਖਾਂ ਵਿੱਚ ਅੱਖਾਂ ਹੀ ਨਾ ਪਾ ਸਕੇ। ✿ ਕਿਸੇ ਦੀ ਮਜਬੂਰੀ ਉਹ ਹੀ ਸਮਝ ਸਕਦਾ ਹੈ, ਜਿਸ ਉੱਤੇ ਕਦੇ ਬੀਤੀ ਹੋਵੇ, ਨਹੀਂ ਤਾਂ ਲੋਕ ਗੱਲ ਸੁਣ ਕੇ ਵੀ ਅਣਸੁਣੀ ਕਰ ਜਾਂਦੇ ਹਨ।

✿ ਕੰਡੇ ਬੀਜ ਕੇ ਧਰਤੀ ’ਤੇ
ਗੁਲਾਬਾਂ ਦੀ ਹਸਰਤ ਰੱਖਦਾ ਹੈ।
ਆਪਣਿਆਂ ਦੀ ਕਦਰ ਨਹੀਂ,
ਤੇ ਪੱਥਰਾਂ ਵਿੱਚੋਂ ‘ਰੱਬ’ ਲੱਭਦਾ ਹੈ। **ਕੋਮਲ ਕੌਰ**

**ਸ.ਸ.ਸ.ਸ. ਬਾਜੇਵਾਲਾ (ਮਾਨਸਾ)**

### ਤਰਕਸ਼ੀਲ ਸੋਚ ਜ਼ਰੂਰੀ

ਅਸੀਂ 21ਵੀਂ ਸਦੀ ਦੇ ਮਨੁੱਖ ਹਾਂ। ਜਿੱਥੇ ਵਿਗਿਆਨ ਨੇ ਉੱਚੇ ਪੱਧਰ ’ਤੇ ਤਰੱਕੀ ਕੀਤੀ ਹੈ, ਪਰ ਕਿਤੇ ਨਾ ਕਿਤੇ ਇਸ ਵਿਗਿਆਨ ਦੇ ਯੁੱਗ ਵਿੱਚ ਅੰਧ ਵਿਸ਼ਵਾਸ ਅਤੇ ਵਹਿਮ-ਭਰਮ ਜਿਹੀਆਂ ਅਵਿਗਿਆਨਕ ਗੱਲਾਂ ਅਤੇ ਘਟਨਾਵਾਂ ਅਜੇ ਵੀ ਮੌਜੂਦ ਹਨ। ਇਹ ਸਭ ਲੋਕਾਂ ਦੇ ਮਨ ਦੇ ਡਰ ਅਤੇ ਧੁਰ ਪੁਰਾਤਨ ਸਮਿਆਂ ਤੋਂ ਚੱਲਦੇ ਆ ਰਹੇ ਗ਼ੈਰ ਵਿਗਿਆਨਕ ਵਿਚਾਰਾਂ ਦਾ ਹੀ ਨਤੀਜਾ ਹੈ। ਵਹਿਮ ਭਰਮ ਮਨੁੱਖੀ ਸਮਝ ’ਤੇ ਇੱਕ ਧੱਬਾ-ਕਲੰਕ ਹਨ। ਇਸ ਕਰਕੇ ਸਾਨੂੰ ਤਰਕਸ਼ੀਲ ਬਣਨਾ ਚਾਹੀਦਾ ਹੈ ਤਾਂ ਕਿ ਅਸੀਂ ਨਿਰੰਤਰ ਅੱਗੇ ਵਧਦੇ ਰਹੀਏ। **ਸੁਖਮਨ ਕੌਰ**

**(ਚਮਕੌਰ ਸਾਹਿਬ)**

# ਚਾਨਣ ਦੇ ਰਾਹੀ

**ਅਵਨੀਤ ਆਜ਼ਾਦ**

ਉਹ ਮੇਰਾ ਕਾਲਜ ਵਿੱਚ ਪਹਿਲਾ ਸਾਲ ਸੀ। ਖ਼ਾਲੀ ਪੀਰੀਅਡ ਮੈਂ ਲਾਇਬਰੇਰੀ ਜਾ ਬੈਠਦੀ। ਉੱਥੇ ਰਮਨ ਮੈਨੂੰ ਅਕਸਰ ਮਿਲਦੀ। ਹੱਥ ਵਿੱਚ ਪੁਸਤਕ, ਚਿਹਰੇ 'ਤੇ ਸਕੂਨ। ਪੜ੍ਹਨ ਦੀ ਰੁਚੀ ਨੇ ਉਸ ਨਾਲ ਬੋਲਾਂ ਦੀ ਸਾਂਝ ਬਣਾਈ। ਉਸ ਦੀਆਂ ਗੱਲਾਂ ਵਿੱਚ ਸਿਆਣਪ ਦਾ ਰੰਗ ਹੁੰਦਾ। ਉਹ ਅਕਸਰ ਹੀ ਤਰਕਸ਼ੀਲ ਅੰਕਲ ਦਾ ਜ਼ਿਕਰ ਕਰਦੀ। ਪੁੱਛਣ 'ਤੇ ਉਹ ਦਸਦੀ, ਸਾਡੇ ਆਪਣੇ ਹਨ ਬੱਸ, ਕੋਈ ਮੁਸ਼ਕਲ ਹੋਵੇ ਤਾਂ ਹੱਲ ਲਈ ਰਾਹ ਪਾ ਦਿੰਦੇ ਹਨ। ਆਹ ਪੁਸਤਕਾਂ ਨਾਲ ਦੋਸਤੀ ਦਾ ਗੁਣ ਉਹਨਾਂ ਦੀ ਹੀ ਦੇਣ ਹੈ। ਜੇ ਉਹ ਨਾ ਮਿਲਦੇ ਤਾਂ ਸ਼ਾਇਦ ਮੈਂ ਤੈਨੂੰ ਏਥੇ ਨਾ ਹੁੰਦੀ।

ਇੱਕ ਦਿਨ ਉਹ ਆਪਣੀ ਹੱਡ ਬੀਤੀ ਸੁਣਾਉਣ ਲੱਗੀ। ਮੈਂ ਛੋਟੇ ਕਿਸਾਨ ਦੀ ਧੀ ਹਾਂ। ਸਾਡੀ ਗੁਜ਼ਰੇ ਜੋਗੀ ਜ਼ਮੀਨ ਹੈ। ਬਚਪਨ ਤੋਂ ਹੀ ਮੈਂ ਆਪਣੇ ਘਰ ਤੰਗੀਆਂ ਤੁਰਸ਼ੀਆਂ ਵੇਖੀਆਂ। ਪਾਪਾ ਖੇਤਾਂ ਵਿੱਚ ਸਖਤ ਮਿਹਨਤ ਕਰਦੇ। ਫ਼ਿਰ ਵੀ ਘਰ ਦੀਆਂ ਲੋੜਾਂ ਮਸਾਂ ਪੂਰੀਆਂ ਹੁੰਦੀਆਂ। ਕੋਈ ਖੁਸ਼ੀ ਦਾ ਮੌਕਾ ਆਉਂਦਾ ਤਾਂ ਸਾਨੂੰ ਭੈਣ ਭਰਾਵਾਂ ਨੂੰ ਚਾਅ ਚੜ੍ਹ ਜਾਂਦਾ। ਪਾਪਾ ਲਈ ਹੋਣ ਵਾਲੇ ਖ਼ਰਚ ਦੀ ਮੁਸ਼ਕਲ ਆ ਖੜ੍ਹਦੀ। ਉਹ ਲਗਾਤਾਰ ਸਿਰ ਚੜ੍ਹ ਰਹੇ ਕਰਜ਼ੇ ਤੋਂ ਪ੍ਰੇਸ਼ਾਨ ਰਹਿੰਦੇ। ਆਖਦੇ, ਜੇ ਜ਼ਮੀਨ ਵਿਕ ਗਈ ਤਾਂ ਜੀਵਾਂਗੇ ਕੀਹਦੇ ਆਸਰੇ ? ਮਾਂ ਪਾਪਾ ਨਾਲ ਸਹਿਮਤ ਤਾਂ ਹੁੰਦੀ ਪਰ ਨੱਕ ਨਮੂਜ ਦਾ ਵਧੇਰੇ ਖਿਆਲ ਰੱਖਦੀ।

ਇੱਕ ਸਾਲ ਖੇਤ ਵਿੱਚ ਫ਼ਸਲ ਘੱਟ ਹੋਈ। ਪਾਪਾ ਜੀ ਨੂੰ ਬੈਂਕ ਤੋਂ ਕਰਜ਼ਾ ਚੁੱਕਣਾ ਪਿਆ। ਆਰਥਿਕ ਤੰਗੀ ਕਾਰਣ ਘਰ ਦੇ ਮਾਹੌਲ ਵਿੱਚ ਤਲਖ਼ੀ ਆਉਣ ਲੱਗੀ। ਨੋਕ ਝੋਕ ਲੜਾਈ ਵਿੱਚ ਬਦਲਣ ਲੱਗੀ। ਪੈਸਿਆਂ ਦੀ ਤੰਗੀ ਕਰਕੇ ਵੱਡੀ ਭੈਣ ਨੂੰ ਪੜ੍ਹਾਈ ਵਿੱਚੇ ਛੱਡਣੀ ਪਈ। ਅਜਿਹੇ ਮਾਹੌਲ ਦੇ ਚਲਦਿਆਂ ਇੱਕ ਦਿਨ ਮਾਂ ਅਚਾਨਕ ਬੇਹੋਸ਼ ਹੋ ਗਈ। ਫ਼ਿਰ ਇਹ ਬੇਹੋਸ਼ੀ ਨਿੱਤ ਦਿਨ ਦੇ ਦੌਰਿਆਂ ਵਿੱਚ ਬਦਲ ਗਈ। ਡਾਕਟਰੀ ਇਲਾਜ ਕਰਵਾਇਆ। ਟੈਸਟਾਂ ਵਿੱਚ ਕੋਈ ਬਿਮਾਰੀ ਨਹੀਂ ਆਈ। ਮਜਬੂਰੀ ਵਿੱਚ ਚੇਲਿਆਂ ਕੋਲ ਜਾਣ ਲੱਗੇ। ਅਸੀਂ ਮਾਂ ਦੇ ਇਲਾਜ ਲਈ ਚੌਂਕੀਆਂ ਤੇ ਰੁਲਣ ਲੱਗੇ। ਉਹ ਆਖਦੇ, ਇਸਨੂੰ ਵੱਡੇ ਵਡੇਰਿਆਂ ਦੀ ਔਹਰ ਹੈ। ਉਹ ਆਪਣੀ ਮਨਤਾ ਮੰਗਦੇ ਹਨ। ਵਡੇਰਿਆਂ ਦੀਆਂ ਮਨਤਾਵਾਂ ਪੂਰੀਆਂ ਕਰਦਿਆਂ ਪੈਸਾ ਪਾਣੀ ਵਾਂਗ ਵਹਿਣ ਲੱਗਾ। ਕਿਸੇ ਰਿਸ਼ਤੇਦਾਰ ਨੇ ਪੈਸੇ ਟਕੇ ਪੱਖੋਂ ਮੱਦਦ ਨਾ ਕੀਤੀ। ਮੁਸ਼ਕਲਾਂ ਸਿਰ ਆ ਚੜ੍ਹੀਆਂ। ਬੈਂਕ ਦੇ ਕਰਜ਼ੇ ਦੀਆਂ ਕਿਸ਼ਤਾਂ ਜੁੜਨ ਲੱਗੀਆਂ। ਇਸ ਔਖੇ ਸਮੇਂ ਨੇ ਪਾਪਾ ਜੀ ਸ਼ਰਾਬ ਦਾ ਸਹਾਰਾ ਤੱਕ ਲਿਆ। ਉਹ ਦੇਰ ਰਾਤ ਪੀ ਕੇ ਘਰ ਮੁੜਦੇ ਤਾਂ ਮਾਂ ਬੋਲਦੀ। ਮਾਂ ਦੀ ਹਾਲਤ ਸੁਧਰਨ ਦੀ ਬਜਾਏ ਵਿਗੜਦੀ ਗਈ। ਰਾਤ ਨੂੰ ਉੱਠ ਕੇ ਬੈਠ ਜਾਂਦੀ, ਰੋਣ ਲਗਦੀ। ਉਹਨਾਂ ਨੂੰ ਠੀਕ ਕਰਨ ਦੇ ਸਾਡੇ ਯਤਨ ਸਫਲ ਨਾ ਹੋਏ। ਕੋਈ ਰਾਹ ਨਹੀਂ ਸੀ ਨਜ਼ਰ ਆ ਰਿਹਾ। ਘਰ ਉਜੜਨ ਕਿਨਾਰੇ ਹੀ ਸੀ। ਪਾਪਾ ਨੂੰ ਪਿੰਡ ਦੇ ਇੱਕ ਭਲੇ ਬੰਦੇ ਨੇ ਤਰਕਸ਼ੀਲ ਅੰਕਲ ਦੀ ਦੱਸ ਪਾਈ।

ਛੁੱਟੀ ਵਾਲੇ ਦਿਨ ਉਹ ਦੋ ਜਣੇ ਸਾਡੇ ਘਰ ਆਏ। ਅਸੀਂ ਵੇਖ ਕੇ ਹੈਰਾਨ ਸਾਂ। ਉਹ ਸਾਡੇ ਵਰਗੇ ਹੀ ਸਨ, ਸਾਦ ਮੁਰਾਦੇ। ਮੈਂ ਸੋਚਿਆ, ਉਹ ਮਾਂ ਦਾ ਇਲਾਜ ਕਿਵੇਂ ਕਰਨਗੇ ? ਉਹਨਾਂ ਕੋਲ ਕੋਈ ਚਿਮਟਾ, ਚਿੱਪੀ ਜਿਹਾ ਸਮਾਨ ਤਾਂ ਨਹੀਂ ਸੀ। ਚਾਹ ਪਾਣੀ ਪੀ ਉਹਨਾਂ ਸਾਰਿਆਂ ਨਾਲ ਗੱਲਬਾਤ ਚਲਾਈ। ਸਾਥੋਂ ਤਿੰਨੇ ਭੈਣ ਭਰਾਵਾਂ ਤੋਂ ਘਰੇ ਵਾਪਰੀ ਨਿੱਕੀ ਨਿੱਕੀ ਗੱਲ ਪੁੱਛੀ। ਮਾਂ ਤੇ ਪਾਪਾ ਜੀ ਨਾਲ ਕਈ ਘੰਟੇ ਬੈਠੇ ਰਹੇ। ਮੈਨੂੰ ਤੇ ਪਾਪਾ ਨੂੰ ਕੋਲ ਬਿਠਾ ਕੇ ਮਾਂ ਨੂੰ ਸੰਮੋਹਨ ਵਿੱਚ ਸੁਝਾਅ ਦਿੱਤੇ। ਜਾਂਦੇ ਵਕਤ ਉਹ ਘਰ ਪਏ ਸਾਰੇ ਧਾਗੇ, ਤਵੀਤ, ਟੂਣੇ ਚੁੱਕ ਕੇ ਨਾਲ ਲੈ ਗਏ। ਪੜ੍ਹਨ ਲਈ ਪੁਸਤਕਾਂ ਦਾ ਸੈੱਟ ਤੇ ਮੈਗਜ਼ੀਨ ਦੇ ਗਏ। ਕੁਝ ਹੀ ਦਿਨਾਂ ਵਿੱਚ ਮਾਹੌਲ ਬਦਲਣ ਲੱਗਾ। ਪਾਪਾ ਨੇ ਸ਼ਰਾਬ ਦਾ ਸਹਾਰਾ ਤਿਆਗ ਦਿੱਤਾ। ਦੋ ਕੁ ਮਹੀਨਿਆਂ ਵਿੱਚ ਖੁਸ਼ੀ ਘਰੇ ਦਸਤਕ ਦੇਣ ਲੱਗੀ। ਮਾਂ ਦੇ ਦੌਰੇ ਬੰਦ ਹੋ ਗਏ। ਦੁੱਧ ਦਾ ਕੰਮ ਸ਼ੁਰੂ ਕਰਨ ਲਈ ਪਾਪਾ ਦੋ ਮੱਝਾਂ ਹੋਰ ਖਰੀਦ ਲਿਆਏ। ਮਾਂ ਤੇ ਵੱਡੀ ਭੈਣ ਨੇ ਮੱਝਾਂ ਦੀ ਸਾਂਭ ਸੰਭਾਲ ਦਾ ਕੰਮ ਹੱਥ ਲੈ ਲਿਆ। ਸਾਲ ਵਿੱਚ ਹੀ ਘਰ ਪੈਰਾਂ ਸਿਰ ਹੋ ਗਿਆ। ਪਾਪਾ ਦੱਸਦੇ, ਆਪਾਂ ਤਰਕਸ਼ੀਲਾਂ ਅਨੁਸਾਰ ਚੱਲ ਕੇ ਹੀ ਸੁਖਾਲੇ ਹੋਏ ਹਾਂ। ਉਹਨਾਂ ਆਪਣੇ ਬਲ ਬੂਤੇ ਮੁਸ਼ਕਲਾਂ ਨਾਲ ਸਿੱਝਣ ਦਾ ਰਾਹ ਦੱਸਿਆ। ਸੁਖ ਵਿੱਚ ਸੰਜਮ, ਦੁੱਖ ਵਿੱਚ ਹਿੰਮਤ ਤੇ ਹਰ ਵੇਲੇ ਮਿਹਨਤ/ਅਧਿਐਨ ਦੀ ਅਨੂਠੀ ਜਾਂਚ ਦੱਸੀ। ਰਮਨ ਦੀ ਗਾਥਾ ਸੁਣ ਮੇਰੇ ਮੂੰਹੋਂ ਸਹਿਜ ਸੁਭਾਅ ਇਹ ਬੋਲ ਨਿਕਲੇ। ਫ਼ਿਰ ਉਹ ਅੰਕਲ ਤੇ ਚਾਨਣ ਦੇ ਰਾਹੀ ਹੋਏ। ਸੁੱਤਿਆਂ ਨੂੰ ਜਗਾਉਣ ਵਾਲੇ, ਭਟਕਿਆਂ ਨੂੰ ਰਾਹ ਪਾਉਣ ਵਾਲੇ। ਇਹ ਤੇ ਚੰਗੇਰੀ ਜ਼ਿੰਦਗੀ ਦਾ ਰਾਹ ਹੈ। ਮੈਂ ਮਨ ਹੀ ਮਨ ਉਹਨਾਂ ਦੇ ਕਰਮ ਨੂੰ ਸਿਜਦਾ ਕਰਦਿਆਂ ਸੋਚ ਰਹੀ ਸਾਂ, ਕਿੰਨਾ ਚੰਗਾ ਹੋਵੇ ਜੇ ਇਹ ਸੋਚ ਸਾਡੇ ਜੀਵਨ ਦਾ ਹਿੱਸਾ ਬਣ ਜਾਵੇ।

# ਪ੍ਰਾਪਤ ਆਰਥਿਕ ਸਹਾਇਤਾ

**ਸੁਸਾਇਟੀ ਸਹਾਇਤਾ**

1. ਡਾ. ਰਣਜੀਤ ਬੰਗਲੌਰ 10000 ਰੁ.
2. ਸੁਰਜੀਤ ਸਿੰਘ, ਜਥੇਬੰਦਕ ਮੁਖੀ, ਇਕਾਈ ਮੋਹਾਲੀ (ਪਿਤਾ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ) 5000 ਰੁ.
3. ਰੁਲਦੂ ਸਿੰਘ, ਕੋਟਲੀ ਕਲਾਂ (ਮਾਨਸਾ) (ਆਪਣੇ ਸਤਿਕਾਰਤ ਪਿਤਾ ਹਰੀ ਸਿੰਘ ਜੀ ਦੇ ਸਤਿਕਾਰ ਸਮਾਗਮ 'ਤੇ) 1000 ਰੁ.

**ਮੈਗਜ਼ੀਨ ਸਹਾਇਤਾ**

1. ਰਤਨ ਪਰਿਵਾਰ ਵੱਲੋਂ ਸੇਵਾ ਮੁਕਤ ਆਈ.ਏ.ਐੱਸ. ਅਫ਼ਸਰ ਅਤੇ ਲੇਖਕ ਨ੍ਰਿਪਇੰਦਰ ਸਿੰਘ ਰਤਨ ਦੀ ਯਾਦ ਵਿੱਚ 5000 ਰੁ.
2. ਡਾਕਟਰ ਜਗਤਾਰ ਸਿੰਘ ਫੂਲ 1100 ਰੁ.
3. ਜਸਪਾਲ ਅਤਲਾ, ਵਿੱਤ ਮੁਖੀ, ਇਕਾਈ ਭੀਖੀ (ਮਾਤਾ ਰਾਣੀ ਕੌਰ ਜੀ ਦੀ ਯਾਦ ਵਿੱਚ) 1200 ਰੁ.

**ਇਕਾਈਆਂ ਨੂੰ ਸਹਾਇਤਾ**

**1. ਇਕਾਈ: ਮੁਹਾਲੀ**

1. ਸੁਰਜੀਤ ਸਿੰਘ, ਜਥੇਬੰਦਕ ਮੁਖੀ, ਇਕਾਈ ਮੋਹਾਲੀ (ਪਿਤਾ ਪ੍ਰਤਾਪ ਸਿੰਘ ਜੀ ਦੀ ਯਾਦ ਵਿੱਚ) 5000 ਰੁ.
2. ਦਲਜੀਤ ਸਿੰਘ ਅਤੇ ਕੋਮਲ (ਅਮਰੀਕਾ) 4000 ਰੁ.
3. ਸੁਰਿੰਦਰ ਕੌਰ ਗਰੇਵਾਲ ਜੀ 5000 ਰੁ. (ਸੌਦਾਗਰ ਸਿੰਘ ਗਰੇਵਾਲ ਜੀ ਦੀ ਯਾਦ ਵਿੱਚ)

**2. ਇਕਾਈ : ਸੰਗਰੂਰ**

1. ਦਰਸ਼ਨ ਸਿੰਘ ਖਾਈ, ਸੇਵਾਮੁਕਤ ਪੋਸਟ ਮਾਸਟਰ (ਆਪਣੀ ਬੇਟੀ ਰਵਿੰਦਰ ਪਾਲ ਕੌਰ ਦੇ ਸਰਕਾਰੀ ਨੌਕਰੀ ਵਿੱਚ ਆਉਣ ਦੀ ਖ਼ੁਸ਼ੀ ਵਿੱਚ) 1000 ਰੁ.
2. ਸੁਰਿੰਦਰ ਪਾਲ ਉੱਪਰੀ 2000 ਰੁ. (ਆਪਣੀ ਬੇਟੀ ਦੀ ਸ਼ਾਦੀ ਦੀ ਖ਼ੁਸ਼ੀ ਵਿੱਚ)
3. ਨਛੱਤਰ ਸਿੰਘ ਬਦੇਸ਼ਾ (ਕੈਨੇਡਾ) 5000 ਰੁ. (ਆਪਣੀ ਸਤਿਕਾਰਤ ਮਾਤਾ ਦੀ ਯਾਦ ਵਿੱਚ ਚੇਤਨਾ ਪਰਖ ਪ੍ਰੀਖਿਆ ਦੇ ਇਨਾਮ ਵੰਡ ਸਮਾਰੋਹ ਲਈ)

**3. ਇਕਾਈ : ਲੁਧਿਆਣਾ**

1. ਅੰਮ੍ਰਿਤਪਾਲ ਲੁਧਿਆਣਾ ਦੀ ਤੀਜੀ ਬਰਸੀ ਮੌਕੇ 1100ਰੁ. (ਜੀਵਨ ਸਾਥਣ ਮਧੂ ਜੀ ਅਤੇ ਸਮੁੱਚੇ ਪਰਿਵਾਰ ਵੱਲੋਂ)
2. ਮਾ. ਭਜਨ ਸਿੰਘ ਕੈਨੇਡਾ, ਸਾਬਕਾ ਜ਼ੋਨ ਮੁਖੀ 1000ਰੁ.

**4. ਇਕਾਈ: ਬਠਿੰਡਾ**

1. ਡਾ. ਅਰਸ਼ਦੀਪ ਜੀਦਾ ਦੇ ਸ਼ੋਕ ਸਮਾਗਮ 'ਤੇ 2000 ਰੁ.
2. ਸੁਰਿੰਦਰ ਕੁਮਾਰ, ਇਕਾਈ ਮੈਂਬਰ 1000 ਰੁ. (ਬੇਟੇ ਰਜਤ ਦੇ ਐਡਵੋਕੇਟ ਬਣਨ ਦੀ ਖ਼ੁਸ਼ੀ ਵਿੱਚ)
3. ਮੂਲ ਰਾਜ (ਸੀਨੀਅਰ ਇਕਾਈ ਮੈਂਬਰ) 500 ਰੁ.
4. ਸਮੂਹ ਸਟਾਫ਼ ਸ.ਮਿ. ਸਕੂਲ, ਕਰਮਗੜ੍ਹ ਸਤਰਾ 500 ਰੁ.

**5. ਇਕਾਈ : ਸ਼ਾਹਕੋਟ**

1. ਗੁਰਮੁੱਖ ਸਿੰਘ ਮਲਸੀਆਂ (ਸੇਵਾ ਮੁਕਤੀ 'ਤੇ) 1100 ਰੁ. (ਰਿਟਾ. ਲੈਕਚਰਾਰ, ਸ.ਸ.ਸ.ਸ. ਨਿਹਾਲੂਵਾਲ)
2. ਮਾ. ਬਲਵਿੰਦਰ ਸਿੰਘ 1100 ਰੁ. (ਰਿਟਾ. ਮੈਥ ਮਾਸਟਰ, ਸ. ਸ.ਸ. ਸ. ਮਲਸੀਆਂ)

**6. ਇਕਾਈ : ਜਗਰਾਉਂ**

ਜਸਪਾਲ ਸਿੰਘ ਕਮਾਲਪੁਰਾ (ਕੈਨੇਡਾ–ਕੈਲਗਰੀ) 2000ਰੁ.

**7. ਇਕਾਈ : ਫਗਵਾੜਾ**

ਟਰੇਡ ਯੂਨੀਅਨ, ਸਮਾਜਿਕ ਆਗੂ, ਤਰਕਸ਼ੀਲ ਹਮਦਰਦ ਮਰਹੂਮ ਮਾਸਟਰ ਸਾਧੂ ਸਿੰਘ ਜੀ ਦੀ ਯਾਦ ਵਿੱਚ ਉਹਨਾਂ ਦੇ ਸਤਿਕਾਰ ਸਮਾਗਮ 'ਤੇ ਪਰਿਵਾਰ ਵੱਲੋਂ 1500 ਰੁ.

**8. ਇਕਾਈ : ਅੰਮ੍ਰਿਤਸਰ**

ਇਕਾਈ ਮੈਂਬਰ ਮੇਲਾ ਰਾਮ 500 ਰੁ.
ਸੇਵਾਮੁਕਤ ਬੀ. ਈ. ਓ. ਵੱਲੋਂ ਆਪਣੇ ਪਿਤਾ ਬਸੰਤ ਲਾਲ ਜੀ ਦੀ ਬਰਸੀ ਮੌਕੇ

**ਜ਼ੋਨਾਂ ਨੂੰ ਸਹਾਇਤਾ: ਜ਼ੋਨ ਚੰਡੀਗੜ੍ਹ**

1. ਰਕੇਸ਼ ਕੁਮਾਰ, ਜਥੇਬੰਦਕ ਮੁਖੀ, ਇਕਾਈ ਗੋਬਿੰਦਗੜ੍ਹ (ਆਪਣੀ ਦੋਹਤੀ ਦੇ ਜਨਮ ਦਿਨ 'ਤੇ) 1000 ਰੁ.
2. ਵਿਪਿਨ ਕੁਮਾਰ ਗੌਤਮ, ਆਯੂਰਵੈਦਿਕ ਫਾਰਮਾਸਿਸਟ ਜੀ.ਏ.ਡੀ. ਝੰਜੇੜੀ (ਰਾਹੀਂ: ਸ਼ੈਲਿੰਦਰ ਸੁਹਾਲੀ) 500 ਰੁ.

## ਸਾਹਿਤ ਵੈਨ ਦਾ ਜ਼ੋਨਾਂ ਵਿਚ ਸਫ਼ਰ

**ਜ਼ੋਨ ਲੁਧਿਆਣਾ**

5, 6 ਅਕਤੂਬਰ ਇਕਾਈ ਕੋਹਾੜਾ
7, 8 ਅਕਤੂਬਰ ਇਕਾਈ ਲੁਧਿਆਣਾ
9 ਤੋਂ 12 ਅਕਤੂਬਰ ਇਕਾਈ ਜਗਰਾਓਂ

**ਫਾਜ਼ਿਲਕਾ ਜ਼ੋਨ:** 16 ਤੋਂ 27 ਅਕਤੂਬਰ ਤੱਕ ਜੋਨ ਫਾਜ਼ਿਲਕਾ

**ਜ਼ੋਨ ਜਲੰਧਰ:** 29 ਅਕਤੂਬਰ ਤੋਂ 10 ਨਵੰਬਰ ਤੱਕ ਅਤੇ 7 ਦਸੰਬਰ ਤੋਂ 15 ਦਸੰਬਰ ਤੱਕ ਇਕਾਈ ਸ਼ਾਹਕੋਟ

**ਜ਼ੋਨ ਨਵਾਂ ਸ਼ਹਿਰ:** ਮਿਤੀ 11 ਨਵੰਬਰ ਤੋਂ 25 ਨਵੰਬਰ ਤੱਕ

**ਜ਼ੋਨ ਚੰਡੀਗੜ੍ਹ**

16 ਤੋਂ 18 ਦਸੰਬਰ ਤੱਕ ਇਕਾਈ ਰੋਪੜ
19 ਤੋਂ 20 ਦਸੰਬਰ ਤੱਕ ਇਕਾਈ ਚੰਡੀਗੜ੍ਹ
21 ਤੋਂ 22 ਦਸੰਬਰ ਤੱਕ ਇਕਾਈ ਮੋਹਾਲੀ
23 ਤੋਂ 24 ਦਸੰਬਰ ਤੱਕ ਇਕਾਈ ਖਰੜ
25 ਤੋਂ 26 ਦਸੰਬਰ ਤੱਕ ਇਕਾਈ ਸਰਹੰਦ
27 ਤੋਂ 28 ਦਸੰਬਰ ਇਕਾਈ ਬਸੀ ਪਠਾਣਾਂ
29 ਤੋਂ 30 ਦਸੰਬਰ ਇਕਾਈ ਮੰਡੀ ਗੋਬਿੰਦਗੜ੍ਹ

**- ਗੁਰਪ੍ਰੀਤ ਸਹਿਣਾ**

# ਪੇਸ਼ਕਦਮੀਆਂ

**ਇਕਾਈ ਰੋਪੜ**

1. (27.10.2023.): ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਮੀਆਂ ਪੁਰ। **ਪ੍ਰੋਗਰਾਮ**: ਜਾਦੂ ਸ਼ੋਅ ਤੇ ਵਹਿਮਾਂ-ਭਰਮਾਂ/ਅੰਧ ਵਿਸ਼ਵਾਸਾਂ ਪ੍ਰਤੀ ਜਾਗਰੂਕਤਾ। **ਟੀਮ**: ਅਜੀਤ ਪ੍ਰਦੇਸੀ, ਹਰਵਿੰਦਰ ਸੁਖਰਾਮਪੁਰੀ ਤੇ ਗੁਰਜੀਤ। 23 ਸ਼ਰਤਾਂ ਵਾਲੇ ਪੈਂਫਲਿਟ ਵੰਡੇ ਗਏ। ਪ੍ਰਿੰਸੀਪਲ ਮੈਡਮ ਨੀਸਾ ਰਾਣੀ ਨੇ ਟੀਮ ਦਾ ਭਰਵਾਂ ਸਵਾਗਤ ਕੀਤਾ।

2. (31.10.2023): ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਸਿਰਸਾ ਨੰਗਲ। ਪ੍ਰਿੰਸੀਪਲ: ਮੈਡਮ ਰਵਿੰਦਰ ਕੌਰ ਜੀ, **ਪ੍ਰੋਗਰਾਮ**: ਜਾਦੂ ਸ਼ੋਅ ਤੇ ਤਰਕਸ਼ੀਲ ਵਿਚਾਰ। **ਟੀਮ**: ਅਜੀਤ ਪ੍ਰਦੇਸੀ, ਚੰਨਣ ਸਿੰਘ ਤੇ ਮਿਸਤਰੀ ਜਸਵੰਤ ਸਿੰਘ ਗੁੱਲੂ।

3. (01.11.2023.): ਗੁਰੂ ਰਾਮ ਰਾਏ ਪਬਲਿਕ ਸਕੂਲ, ਘਨੌਲਾ, ਪ੍ਰਿੰਸੀਪਲ: ਸ੍ਰੀ ਨੰਦਾ ਸਿੰਘ ਰਾਵਤ। **ਪ੍ਰੋਗਰਾਮ**: ਜਾਦੂ ਸ਼ੋਅ ਤੇ ਤਰਕਸ਼ੀਲ ਵਿਚਾਰ। **ਟੀਮ**: ਅਜੀਤ ਪ੍ਰਦੇਸੀ, ਚੰਨਣ ਸਿੰਘ ਸਰਸਾ ਨੰਗਲ ਤੇ ਗੁਰਜੀਤ ਸਿੰਘ।

4.(02.11.2023): ਗਾਂਧੀ ਸਕੂਲ, ਰੋਪੜ।
ਪ੍ਰਿੰਸੀਪਲ: ਰਵੀਸ਼ੰਕਰ ਬਾਂਸਲ, **ਪ੍ਰੋਗਰਾਮ**: ਜਾਦੂ ਸ਼ੋਅ ਤੇ ਤਰਕਸ਼ੀਲ ਵਿਚਾਰ। **ਟੀਮ**: ਅਜੀਤ ਪ੍ਰਦੇਸੀ ਤੇ ਹਰਵਿੰਦਰ ਸੁਖਰਾਮਪੁਰੀ।

5. (04.11.2023): ਸਕੂਲ: ਬਲਯੂ ਬਰਡ ਸਕੂਲ, ਰੋਪੜ, ਪ੍ਰਿੰਸੀਪਲ: ਮੈਡਮ ਆਦਰਸ਼ ਸ਼ਰਮਾ, ਸਹਿਯੋਗੀ: ਮੈਡਮ ਮੀਨੂ, ਪ੍ਰੋਗਰਾਮ: ਜਾਦੂ ਸ਼ੋਅ ਤੇ ਤਰਕਸ਼ੀਲ ਵਿਚਾਰ, ਟੀਮ: ਅਜੀਤ ਪ੍ਰਦੇਸੀ ਤੇ ਗੁਰਜੀਤ।

6. (08.11.2023): ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਘਨੌਲੀ (ਰੋਪੜ), ਪ੍ਰਿੰਸੀਪਲ: ਮੈਡਮ ਇੰਦੂ, **ਪੇਸ਼ਕਾਰੀ**: ਜਾਦੂ ਦੀਆਂ ਆਈਟਮਾਂ ਅਤੇ ਤਰਕਸ਼ੀਲ ਵਿਚਾਰ।
ਟੀਮ: ਇਕਾਈ ਮੁਖੀ ਅਸ਼ੋਕ ਕੁਮਾਰ ਤੇ ਅਜੀਤ ਪ੍ਰਦੇਸੀ।

7. (22/11/23): ਪੁਸਤਕ ਪ੍ਰਦਰਸ਼ਨੀ, ਸਰਕਾਰੀ ਕਾਲਜ ਮੁਹਾਲੀ ਵਿਖੇ।

8. (26/10/23): ਡੈਮੋਕ੍ਰੇਟਿਕ ਮੁਲਾਜ਼ਮ ਫੈਡਰੇਸ਼ਨ ਵੱਲੋਂ ਕਿਰਤੀ ਕਿਸਾਨ ਮੋਰਚਾ ਰੋਪੜ, ਉਸਾਰੀ ਮਿਸਤਰੀ ਮਜ਼ਦੂਰ ਯੂਨੀਅਨ, ਪੰਜਾਬ ਸਟੂਡੈਂਟਸ ਯੂਨੀਅਨ, ਤਰਕਸ਼ੀਲ ਸੁਸਾਇਟੀ ਰੋਪੜ ਦੇ ਸਹਿਯੋਗ ਨਾਲ ਮਿਤੀ 26/10/23 ਨੂੰ ਰਣਜੀਤ ਬਾਗ ਰੋਪੜ ਵਿਖੇ ਇੱਕਠੇ ਹੋ ਕੇ ਸਹਾਇਕ ਪ੍ਰੋਫੈਸਰ ਬਲਵਿੰਦਰ ਕੌਰ ਨੂੰ ਇਨਸਾਫ਼ ਦਵਾਉਣ ਲਈ ਰੋਸ ਮਾਰਚ ਕੀਤਾ ਗਿਆ। ਇਕਾਈ ਮੁਖੀ ਵੱਲੋਂ ਧਰਨੇ ਨੂੰ ਸੰਬੋਧਨ ਵੀ ਕੀਤਾ ਗਿਆ।

9. (11.12.23): **ਸਨਮਾਨ ਸਮਾਰੋਹ**: ਇਕਾਈ ਰੂਪਨਗਰ ਵੱਲੋਂ ਬਾਬਾ ਜ਼ਿੰਦਾ ਸ਼ਹੀਦ ਪਬਲਿਕ ਸੀਨੀਅਰ ਸੈਕੰਡਰੀ ਸਕੂਲ (ਹਿਆਤਪੁਰ) ਢਿੱਲੋਂ ਫਾਰਮ ਨੂਰਪੁਰ ਬੇਦੀ ਵਿਖੇ ਚਾਰਲਸ ਡਾਰਵਿਨ ਜੀ ਨੂੰ ਸਮਰਪਿਤ ਇਨਾਮ ਵੰਡ ਸਮਾਰੋਹ ਕਰਵਾਇਆ। ਪੰਜਵੀ ਚੇਤਨਾ ਪਰਖ ਪ੍ਰੀਖਿਆ ਵਿੱਚ ਜਿਹਨਾਂ ਵਿਦਿਆਰਥੀਆਂ ਨੇ ਮੈਰਿਟ ਸੂਚੀ ਵਿੱਚ ਚੰਗੇ ਨੰਬਰ ਲੈਕੇ ਪੁਜੀਸ਼ਨਾਂ ਹਾਸਲ ਕੀਤੀਆਂ ਸਨ, ਉਹਨਾਂ ਵਿਦਿਆਰਥੀਆਂ ਨੂੰ ਸਨਮਾਨਿਤ ਕਰਨ ਲਈ ਪ੍ਰੋਗਰਾਮ ਕੀਤਾ ਗਿਆ। ਸਟੇਜ ਦੀ ਕਾਰਵਾਈ ਇਕਾਈ ਮੁਖੀ ਅਸ਼ੋਕ ਕੁਮਾਰ ਜੀ ਵੱਲੋਂ ਚਲਾਈ ਗਈ। ਮੁੱਖ ਬੁਲਾਰੇ ਸਵਰਨ ਭੰਗੂ ਜੀ ਨੇ ਬੱਚਿਆਂ ਨੂੰ ਚਾਰਲਸ ਡਾਰਵਿਨ ਦੇ ਸਿਧਾਂਤਾਂ ਬਾਰੇ ਸੰਖੇਪ ਵਿੱਚ ਜਾਣਕਾਰੀ ਦਿੱਤੀ। ਡਾਕਟਰ ਕੁਲਦੀਪ ਸਿੰਘ ਦੀਪ ਜੀ ਨੇ ਬੱਚਿਆਂ ਨੂੰ ਵਿਗਿਆਨੀਆਂ ਦੁਆਰਾ ਕੀਤੀਆਂ ਕਾਢਾਂ ਬਾਰੇ ਚੰਗੀ ਤਰ੍ਹਾਂ ਸਮਝਾਇਆ। ਸੂਬਾ ਆਗੂ ਅਜੀਤ ਪ੍ਰਦੇਸੀ ਜੀ, ਸਵਰਨ ਭੰਗੂ ਜੀ, ਡਾਇਰੈਕਟਰ ਓਕਾਰ ਸਿੰਘ ਜੀ, ਅਮਰਨਾਥ ਲਾਂਬਾ, ਹਰਨੇਕ ਚੱਕ ਕਰਮਾਂ, ਇਕਬਾਲ ਸਿੰਘ ਬੇਲਾ, ਬਲਵੀਰ ਸਿੰਘ, ਹਰਵਿੰਦਰ ਸਿੰਘ, ਜੋਨ ਆਗੂ ਸਲਿੰਦਰ ਸੋਹਾਲੀ ਜੀ ਨੇ ਬੱਚਿਆਂ ਨੂੰ ਸਨਮਾਨ ਚਿੰਨ੍ਹ ਦੇਕੇ ਸਨਮਾਨਿਤ ਕੀਤਾ। ਸਕੂਲ ਦੇ ਬੱਚਿਆਂ ਵੱਲੋ ਵਹਿਮਾਂ ਭਰਮਾਂ, ਪੁਰਾਣੇ ਰੀਤੀ ਰਿਵਾਜਾਂ, ਨਸ਼ਿਆਂ ਦੇ ਖਿਲਾਫ ਪੇਸ਼ ਕੀਤੇ ਨਾਟਕਾਂ ਦੀ ਪੇਸਕਾਰੀ ਬਹੁਤ ਵਧੀਆ ਸੀ। ਹਰਨੇਕ ਚੱਕ ਕਰਮਾ ਨੇ ਤਹਿ ਦਿਲੋਂ ਸਭ ਦਾ ਧੰਨਵਾਦ ਕੀਤਾ। **-ਹਰਨੇਕ ਚੱਕ ਕਰਮਾਂ**

**ਇਕਾਈ ਰਾਮਪੁਰਾ ਫੂਲ: ਵਿਦਿਆਰਥੀਆਂ ਨੂੰ ਪੰਜਵੀਂ ਤਰਕਸ਼ੀਲ ਚੇਤਨਾ ਪਰਖ ਪ੍ਰੀਖਿਆ ਦੇ ਮੈਰਿਟ ਸਰਟੀਫਿਕੇਟ ਵੰਡਣ ਦੀ ਸ਼ੁਰੂਆਤ :**

ਇਲਾਕੇ ਦੇ ਸਕੂਲਾਂ ਦੇ 904 ਵਿਦਿਆਰਥੀਆਂ ਨੂੰ ਇਨਾਮ, ਸਨਮਾਨ ਤੇ ਪਾਰਟੀਸੀਪੇਸ਼ਨ ਸਰਟੀਫਿਕੇਟ ਵੰਡਣ ਦੀ ਸ਼ੁਰੂਆਤ ਭਾਰਤੀਆ ਮਾਡਲ ਸਕੂਲ ਤੋਂ ਕੀਤੀ ਗਈ। ਜੰਟਾ ਸਿੰਘ ਜਥੇਬੰਦਕ ਮੁਖੀ ਤੇ ਮਾਸਟਰ ਸੁਰਿੰਦਰ ਰਾਮਪੁਰਾ ਨੇ ਭਾਰਤੀਆ ਮਾਡਲ ਸਕੂਲ ਦੇ ਪ੍ਰਿੰਸੀਪਲ ਮੈਡਮ ਪੂਨਮ ਸਿੰਗਲਾ ਦੇ ਸਹਿਯੋਗ ਨਾਲ ਇਹ ਮੁਹਿੰਮ ਸ਼ੁਰੂ ਕੀਤੀ। ਸਕੂਲ ਦੇ ਮੈਰਿਟ ਵਿੱਚ ਆਏ ਤਿੰਨੇ ਵਿਦਿਆਰਥੀਆਂ ਦੀਕਸ਼ਾ ਗਰਗ ਸੱਤਵੀਂ, ਕਰਮਵੀਰ ਸਿੰਘ ਅੱਠਵੀਂ ਤੇ ਦੀਵਾਸ਼ੀ ਦਸਵੀਂ ਦੀ ਵਿਦਿਆਰਥਣ ਨੂੰ ਇਨਾਮੀ ਪੈਕਟ ਤੇ ਸਨਮਾਨ ਪੱਤਰ ਪ੍ਰਿੰਸੀਪਲ ਮੈਡਮ ਉਪਮਾ ਸਿੰਗਲਾ ਤੇ ਪ੍ਰੀਖਿਆ ਦੀ ਕੋਆਰਡੀਨੇਟਰ ਸੁਖਦੀਪ ਕੌਰ ਦੇ ਸਹਿਯੋਗ ਨਾਲ ਦਿੱਤੇ ਗਏ।

ਇਸ ਉਪਰੰਤ ਪ੍ਰਿੰਸੀਪਲ ਮੈਡਮ ਉਪਮਾ ਸਿੰਗਲਾ ਨੂੰ ਹਰ ਸਾਲ ਵਧੀਆ ਸਹਿਯੋਗ ਦੇਣ ਲਈ ਸੂਬਾ ਕਮੇਟੀ ਵੱਲੋ ਭੇਜੇ ਵਿਸ਼ੇਸ਼ ਸਨਮਾਨ ਸਰਟੀਫਿਕੇਟ ਨਾਲ ਨਿਵਾਜਿਆ ਗਿਆ। ਕੋਆਰਡੀਨੇਟਰ ਮੈਡਮ ਸੁਖਦੀਪ ਨੂੰ ਵੀ ਉਹਨਾ ਦੀ ਵਿਸ਼ੇਸ਼ ਘਾਲਣਾ ਲਈ ਸਨਮਾਨ ਪੱਤਰ ਦਿੱਤਾ ਗਿਆ।

**ਜ਼ੋਨ ਨਵਾਂ ਸ਼ਹਿਰ: ਛਿਮਾਹੀ ਇੱਕਤਰਤਾ-** 26 ਨਵੰਬਰ ਨੂੰ ਜ਼ੋਨ ਦੇ ਜਥੇਬੰਦਕ ਮੁਖੀ ਸੱਤਪਾਲ ਸਲੋਹ ਜੀ ਦੀ ਪ੍ਰਧਾਨਗੀ ਹੇਠ ਅਤੇ ਸੂਬਾ ਕਮੇਟੀ ਮੈਂਬਰ ਮੁਖੀ ਸੱਭਿਅਚਾਰਕ ਵਿਭਾਗ ਜੋਗਿੰਦਰ ਕੁੱਲੇਵਾਲ ਜੀ ਦੀ ਨਿਗਰਾਨੀ ਹੇਠ ਕਾਮਰੇਡ ਮਲਕੀਤ ਚੰਦ ਮੇਹਲੀ ਹਾਲ, ਨਵਾਂ ਸ਼ਹਿਰ ਵਿਖੇ ਕੀਤੀ ਗਈ। ਇਸ ਮੌਕੇ ਜੋਨ ਦੀਆਂ ਇਕਾਈਆਂ ਬੰਗਾ, ਨਵਾਂਸ਼ਹਿਰ, ਗੜ੍ਹਸ਼ੰਕਰ ਅਤੇ ਰਾਹੋਂ ਦੇ ਅਹੁਦੇਦਾਰ ਅਤੇ ਮੈਂਬਰਾਂ ਨੇ ਭਰਵੀਂ ਸਮੂਲੀਅਤ ਕੀਤੀ। ਇਕਾਈ ਬੰਗਾ ਦੇ ਜਥੇਬੰਦਕ ਮੁਖੀ ਹਰਜਿੰਦਰ ਸੂੰਨੀ, ਇਕਾਈ ਨਵਾਂਸ਼ਹਿਰ ਦੇ ਮੁੱਖੀ ਬਲਜਿੰਦਰ ਸਵਾਜਪੁਰ, ਇਕਾਈ ਗੜ੍ਹਸ਼ੰਕਰ ਦੇ ਮੁਖੀ ਮਾਸਟਰ ਰਾਜ ਕੁਮਾਰ ਅਤੇ ਰਾਹੋਂ ਦੇ ਮੁੱਖੀ ਮਾਸਟਰ ਰਾਮ ਪਾਲ ਰਾਹੋਂ ਨੇ ਆਪਣੀ ਆਪਣੀ ਇਕਾਈ ਦੀ ਛੇ ਮਹੀਨਿਆਂ ਦੌਰਾਨ ਕੀਤੀਆਂ ਸਰਗਰਮੀਆਂ ਸੰਬੰਧੀ ਰਿਪੋਰਟ ਪੇਸ ਕੀਤੀ। ਇਸੇ ਤਰ੍ਹਾਂ ਸਾਰੇ ਵਿਭਾਗਾਂ ਦੇ ਮੁਖੀਆਂ ਵਲੋਂ ਆਪਣੀ ਆਪਣੀ ਇਕਾਈ ਦੀ ਕਾਰਗੁਜਾਰੀ ਰਿਪੋਰਟ ਪੇਸ਼ ਕੀਤੀ। ਸਾਰਿਆਂ ਵਲੋਂ ਰਿਪੋਰਟਾਂ ਤੇ ਚਰਚਾ ਕਰਦਿਆਂ ਸ਼ਲਾਘਾ ਕੀਤੀ। ਉਪਰੰਤ ਜੋਨ ਦੇ ਜਥੇਬੰਦਕ ਮੁਖੀ ਸੱਤਪਾਲ ਸਲੋਹ, ਵਿੱਤ ਮੁਖੀ ਸੁਖਵਿੰਦਰ ਗੋਗਾ, ਮੀਡੀਆ ਮੁਖੀ ਮਾਸਟਰ ਜਗਦੀਸ਼, ਸੱਭਿਅਚਾਰਕ ਵਿਭਾਗ ਮੁਖੀ ਰਾਮ ਪਾਲ ਰਾਹੋਂ ਅਤੇ ਮਾਨਸਿਕ ਰੋਗ ਵਿਭਾਗ ਮੁਖੀ ਮਾਸਟਰ ਨਰੇਸ਼ ਗੜ੍ਹਸ਼ੰਕਰ ਨੇ ਆਪਣੇ ਆਪਣੇ ਵਿਭਾਗ ਸੰਬੰਧੀ ਵਿਸਥਾਰ ਵਿਚ ਰਿਪੋਰਟਾਂ ਪੇਸ਼ ਕੀਤੀਆਂ। ਸਾਰਿਆਂ ਵਲੋਂ ਰਿਪੋਰਟਾਂ 'ਤੇ ਚਰਚਾ ਕਰਦਿਆਂ ਤਸੱਲੀ ਪ੍ਰਗਟ ਕੀਤੀ ਅਤੇ ਰਹਿਦੀਆਂ ਘਾਟਾਂ ਨੂੰ ਦੂਰ ਕਰਕੇ ਹੋਰ ਮਿਹਨਤ ਕਰਨ ਦਾ ਅਹਿਦ ਲਿਆ। ਸੱਤਪਾਲ ਸਲੋਹ, ਜੋਗਿੰਦਰ ਕੁੱਲੇਵਾਲ, ਮਾਸਟਰ ਜਗਦੀਸ਼ ਰਾਏ ਪੁਰ ਡੱਬਾ ਅਤੇ ਸੁਖਵਿੰਦਰ ਗੋਗਾ ਨੇ ਸੁਸਾਇਟੀ ਦੇ ਜਥੇਬੰਦਕ ਢਾਂਚੇ ਨੂੰ ਮਜਬੂਤ ਕਰਨ ਦੀਆਂ ਕੋਸ਼ਿਸ਼ਾਂ ਤੇ ਡਟ ਕੇ ਮਿਹਨਤ ਕਰਨ ਲਈ ਕਾਰਕੁਨਾਂ ਨੂੰ ਪ੍ਰੇਰਿਤ ਕੀਤਾ। ਵਿਸ਼ੇਸ਼ ਤੌਰ 'ਤੇ ਹਾਜਰ ਹੋਏ ਸੂਬਾਈ ਆਗੂ ਜੋਗਿੰਦਰ ਕੁੱਲੇਵਾਲ ਨੇ ਘਰਾਂ ਵਿੱਚ ਖੁਸੀ ਗਮੀ ਦੇ ਮੌਕਿਆਂ ਤੇ ਬੇਲੋੜੇ ਰੀਤੀ-ਰਿਵਾਜ ਤਿਆਗ ਕੇ ਤਰਕਸ਼ੀਲ ਅਤੇ ਅਗਾਂਹਵਧੂ ਸੱਭਿਆਚਾਰ ਅਪਨਾਉਣ ਤੇ ਜੋਰ ਦਿੱਤਾ। ਸਾਥੀ ਬਲਜਿੰਦਰ ਸਵਾਜਪੁਰ ਅਤੇ ਸੁਖਵਿੰਦਰ ਗੋਗਾ ਵਲੋਂ ਆਪਣੇ ਘਰਾਂ ਵਿੱਚ ਕਰਾਏ ਤਰਕਸ਼ੀਲ ਸਮਾਗਮਾਂ ਦੀ ਭਰਪੂਰ ਸਲਾਘਾ ਕੀਤੀ ਗਈ। ਗੜ੍ਹਸ਼ੰਕਰ ਇਕਾਈ ਨੂੰ ਚੇਤਨਾ ਪਰਖ ਪ੍ਰੀਖਿਆ ਵਿੱਚ ਵਧੀਆ ਕਾਰਗੁਜਾਰੀ ਲਈ ਸੂਬਾ ਕਮੇਟੀ ਵੱਲੋਂ ਇਨਾਮ ਵੰਡ ਸਮਾਗਮ ਵਿੱਚ ਸਨਮਾਨ ਮਿਲਣ ਲਈ ਸਲਾਘਾ ਕੀਤੀ ਗਈ। ਬਾਕੀ ਇਕਾਈਆਂ ਨੂੰ ਇਨ੍ਹਾਂ ਤੋਂ ਪ੍ਰੇਰਨਾ ਲੈ ਕੇ ਵੱਧ ਮਿਹਨਤ ਕਰਨ ਲਈ ਕਿਹਾ। ਜੋਨ ਨਵਾਂਸ਼ਹਿਰ ਮੀਡੀਆ ਮੁਖੀ ਮਾਸਟਰ ਜਗਦੀਸ਼ ਰਾਏ ਪੁਰ ਡੱਬਾ ਦੀ ਰਿਪੋਰਟਿੰਗ ਕਾਰਗੁਜਾਰੀ ਲਈ ਸਾਰਿਆਂ ਵਲੋਂ ਸ਼ਲਾਘਾ ਕੀਤੀ ਗਈ। ਇਸ ਮੌਕੇ ਬਲਜੀਤ ਖਟਕੜ, ਸਤਨਾਮ ਖਟਕੜ, ਮੋਹਨ ਬੀਕਾ, ਸੁਰੇਸ਼ ਕਰਨਾਣਾ, ਬਲਵਿੰਦਰ ਕੌਰ ਸਲੋਹ, ਜਸਵੀਰ ਬੇਗਮ ਪੁਰੀ, ਡਾ. ਦਲਬੀਰ ਔੜ, ਸੰਜੀਵ ਕੁਮਾਰ ਨਵਾਂਸਹਿਰ, ਗੁਰਦੇਵ ਸਿੰਘ ਬਛੌੜੀ, ਸੁਖਵਿੰਦਰ ਛੋਹਰਾਂ, ਮੁਕੰਦ ਲਾਲ, ਸੁਰਜੀਤ ਸਿੰਘ ਰੁੜਕੀ ਅਤੇ ਗੁਰਨਾਮ ਗੜ੍ਹਸ਼ੰਕਰ ਆਦਿ ਹਾਜਰ ਸਨ। **ਮਾਸਟਰ ਜਗਦੀਸ਼**

**ਜੋਨ ਨਵਾਂ ਸ਼ਹਿਰ ਵਿੱਚ ਤਰਕਸ਼ੀਲ ਸਾਹਿਤ ਵੈਨ ਦਾ ਸਫਰ:** ਪੰਜਾਬ ਦੇ ਕੋਨੇ ਕੋਨੇ ਤੋਂ ਹੁੰਦੀ ਹੋਈ ਇਹ ਵੈਨ 12 ਨਵੰਬਰ ਨੂੰ ਜੋਨ ਨਵਾਂ ਸ਼ਹਿਰ ਵਿੱਚ ਪਹੁੰਚੀ 25 ਨਵੰਬਰ ਤੱਕ ਜੋਨ ਦੀਆਂ ਇਕਾਈਆਂ ਬੰਗਾ, ਨਵਾਂਸ਼ਹਿਰ, ਅਤੇ ਗੜ੍ਹਸ਼ੰਕਰ ਦੁਆਰਾ ਵੈਨ ਨੂੰ ਆਪਣੇ ਆਪਣੇ ਇਲਾਕੇ ਦੇ ਸਕੂਲਾਂ ਵਿੱਚ ਲਿਜਾਇਆ ਗਿਆ। ਇਸ ਸਮੇਂ ਦੌਰਾਨ ਸਕੂਲਾਂ ਦੇ ਵਿਦਿਆਰਥੀਆਂ ਅਤੇ ਅਧਿਆਪਕਾਂ ਦੁਆਰਾ ਤਰਕਸ਼ੀਲ ਸਾਹਿਤ ਖਰੀਦਿਆ ਗਿਆ। ਇਸ ਵੈਨ ਨੂੰ ਸਕੂਲਾਂ ਵਿੱਚ ਲਿਜਾਉਣ ਲਈ ਇਕਾਈ ਬੰਗਾ ਦੇ ਆਗੂ ਹਰਜਿੰਦਰ ਸੂੰਨੀ, ਮਾਸਟਰ ਜਗਦੀਸ਼ ਰਾਏ ਪੁਰ ਡੱਬਾ, ਮੋਹਨ ਬੀਕਾ, ਬਲਜੀਤ ਖਟਕੜ, ਸੁਖਵਿੰਦਰ ਗੋਗਾ, ਅਮਰਜੀਤ ਸਿੰਘ ਪੀ ਟੀ , ਮਾਸਟਰ ਟੋਡਰ ਮੱਲ, ਲੈਕ. ਰਵੀ ਬਸਰਾ, ਪ੍ਰਿੰਸੀਪਲ ਅਮਰਜੀਤ ਖਟਕੜ, ਸੁਖਵਿੰਦਰ ਸੁੱਖੀ ਅਤੇ ਮਾਸਟਰ ਅਮਨਦੀਪ ਸਿੰਘ ਇਕਾਈ ਨਵਾਂਸਹਿਰ ਦੇ ਆਗੂ ਸੱਤਪਾਲ ਸਲੋਹ, ਬਲਜਿੰਦਰ ਸਵਾਜਪੁਰ ਅਤੇ ਜਸਵੀਰ ਬੇਗਮ ਪੁਰ, ਇਕਾਈ ਗੜ੍ਹਸੰਕਰ ਦੇ ਆਗੂ ਜੋਗਿੰਦਰ ਕੁੱਲੇਵਾਲ ਸੂਬਾ ਕਮੇਟੀ ਮੈਂਬਰ, ਮਾਸਟਰ ਰਾਜ ਕੁਮਾਰ, ਗੁਰਨਾਮ ਸਿੰਘ, ਨਰੇਸ਼ ਕੁਮਾਰ, ਮਾਸਟਰ ਸਾਮ ਸੁੰਦਰ, ਪਰਵਿੰਦਰ ਪੱਖੋਵਾਲ, ਜੁਝਾਰ ਸਿੰਘ ਸਹੂੰਗੜਾ, ਨਿਰੰਜਨ ਜੋਤ ਚਾਂਦਪੁਰ ਰੁੜਕੀ, ਪ੍ਰਿੰਸੀਪਲ ਸਤਨਾਮ ਸਿੰਘ ਅਤੇ ਗੁਰਬਖਸ਼ ਸਿੰਘ ਜੀ ਨੇ ਪੂਰਨ ਸਹਿਯੋਗ ਦਿੱਤਾ।- **ਮਾ. ਜਗਦੀਸ਼**

## ਭੂਤਾਂ ਵਾਲੀ ਹਵੇਲੀ ਦਾ ਸੱਚ ਕੀਤਾ ਲੋਕਾਂ ਵਿੱਚ ਉਜਾਗਰ

### ਜਗਰਾਉਂ ਇਕਾਈ

ਇਕਾਈ ਜਗਰਾਉਂ ਅਤੇ ਤਲਵੰਡੀ ਸਾਬੋ ਦੇ ਆਗੂਆਂ ਨੇ ਭੂਤਾਂ ਵਾਲੀ ਹਵੇਲੀ ਦਾ ਸੱਚ ਲੋਕਾਂ ਵਿੱਚ ਉਜਾਗਰ ਕੀਤਾ। ਪਿੰਡ ਤਲਵੰਡੀ ਸਾਬੋ ਵਿਖੇ ਪਿੰਡੋਂ ਬਾਹਰ ਬਣੀ ਕੋਠੀ ਨੂੰ ਕੁਝ

ਮੀਡੀਆ ਤੇ ਸ਼ਰਾਰਤੀ ਅਨਸਰਾਂ ਵੱਲੋਂ ਪਿਛਲੇ ਕੁੱਝ ਚਿਰ ਤੋਂ ਭੂਤਾਂ ਦਾ ਅੱਡਾ ਬਣਾ ਰੱਖਿਆ ਸੀ। ਸੁਸਾਇਟੀ ਦੇ ਆਗੂਆਂ ਸੁਰਜੀਤ ਦੌਧਰ, ਗੁਰਮੀਤ ਮੱਲ੍ਹਾ ਤੇ ਮੇਵਾ ਸਿੰਘ ਨੇ ਮੀਡੀਆ ਦੀ ਹਾਜਰੀ ਵਿੱਚ ਲੋਕਾਂ ਦਾ ਭੂਤਾਂ ਪ੍ਰੇਤਾਂ ਬਾਰੇ ਵਹਿਮ ਦੂਰ ਕੀਤਾ। ਇਸ ਕੇਸ ਵਿੱਚ ਫੇਸ ਬੁੱਕ ਦੇ ਕੁੱਝ 'ਪੁਜਾਰੀਆਂ' ਨੇ ਆਪਣਾ ਕਮਾਊ ਪੁੱਤ ਭੂਤ ਇੱਕ ਸੁੰਨੀ ਪਈ ਕੋਠੀ ਵਿੱਚ ਜਾ ਵਾੜਿਆ। ਬਸ ਫੇਰ ਕੀ ਸੀ ? ਜੁੜ ਗਈਆਂ ਕਹਾਣੀਆਂ, "ਇੱਥੋਂ ਘਰ ਵਾਲੇ ਘਰ ਛੱਡ ਕੇ ਭੱਜੇ, ਤਰਕਸ਼ੀਲ ਭੱਜੇ, ਨਿਹੰਗ ਭੱਜੇ" ਯਾਨੀ ਕੋਲੋਂ ਲੰਘਣ ਵਾਲੇ ਵੀ ਭੱਜ ਕੇ ਲੰਘਦੇ ਪਰਚਾਰੇ। ਹੁਣ ਅਜਿਹੀ ਘਟਨਾ ਵਾਪਰਨ ਤੇ ਤਰਕਸ਼ੀਲਾਂ ਨੂੰ ਸੁਨੇਹਾ ਨਾ ਆਵੇ ਜਾਂ ਆਪ ਤਰਕਸ਼ੀਲ ਐਕਸ਼ਨ ਨਾ ਲੈਣ, ਇਹ ਨਹੀਂ ਹੋ ਸਕਦਾ। ਤਰਕਸ਼ੀਲ ਸਾਥੀ ਉਸ ਕੋਠੀ 'ਚ ਪਹੁੰਚੇ। ਉਸੇ ਸ਼ੋਸਲ ਮੀਡੀਏ ਦੀ ਮੌਜੂਦਗੀ ਵਿੱਚ ਲੋਕਾਂ ਨੂੰ ਦੱਸਿਆ ਕਿ ਅਜਿਹੀਆਂ ਅਨੇਕਾਂ ਘਟਨਾਵਾਂ ਨਾਲ ਤਰਕਸ਼ੀਲ ਸੁਸਾਇਟੀ ਦਾ ਵਾਹ ਪੈ ਚੁੱਕਾ ਹੈ। ਹਰ ਅਜਿਹੀ ਘਟਨਾ ਵਿੱਚ ਮਨੁੱਖੀ ਸੋਚ ਦਾ ਕਾਰਣ ਲੱਭਿਆ ਹੈ। ਜਿਸ ਵਿੱਚ ਅਫਵਾਹ ਫੈਲਾ ਕੇ ਮਕਾਨ ਜਾਂ ਥਾਂ ਦੀ ਕੀਮਤ ਘਟਾ ਕੇ ਆਪ ਖਰੀਦਣ ਦੀ ਮਨਸ਼ਾ, ਕੋਈ ਅਸਮਾਜਿਕ ਤੱਤ ਨਜਾਇਜ ਧੰਦੇ ਦੇ ਨਾਲ ਨੁਕਸਾਨ ਪਹੁੰਚਾਉਣਾ ਚਾਹੁੰਦਾ ਹੁੰਦਾ ਹੈ।

ਇਕਾਈ ਨੇ ਸਥਾਨਕ ਸਾਥੀਆਂ ਤੇ ਅਗਾਂਹ ਵਧੂ ਚੈਨਲਾਂ ਦੇ ਸਹਿਯੋਗ ਨਾਲ ਇਸ ਕੋਠੀ ਵਿੱਚੋਂ ਭੂਤਾਂ ਨੂੰ ਭਜਾਉਣ ਦਾ ਜਿੰਮਾ ਚੁਕਿਆ ਅਤੇ ਆਪਣੇ ਲ਼ਾਭ ਲਈ ਅਜਿਹੀਆਂ ਅਫ਼ਵਾਹਾਂ ਫੈਲਾਉਣ ਵਾਲਿਆਂ ਦਾ ਪਰਦਾਫਾਸ਼ ਕਰਨ ਦਾ ਫੈਸਲਾ ਕੀਤਾ। ਸੁਰਜੀਤ ਦੌਧਰ, ਗੁਰਮੀਤ ਮੱਲ੍ਹਾ, ਇਕਾਈ ਆਗੂ ਮੇਵਾ ਸਿੰਘ ਤੇ ਦੁਨੀਆਂ ਚੈਨਲ ਦੇ ਸਾਥੀਆਂ ਨੇ ਰਾਤ ਨੂੰ ਉਸ ਕੋਠੀ ਵਿੱਚ ਪਹੁੰਚ ਕੇ ਵੀਡਿਓਗ੍ਰਾਫੀ ਕੀਤੀ ਅਤੇ ਨਾਲ ਹੀ ਲੋਕਾਂ ਨੂੰ ਸੁਨੇਹਾ ਦਿੱਤਾ ਕਿ ਅਜਿਹੀਆਂ ਥਾਵਾਂ ਦੇ ਮਾਲਕਾਂ ਨੂੰ ਚੁੱਪ ਕਰਕੇ ਨਹੀਂ ਬੈਠਣਾ ਚਾਹੀਦਾ ਸਗੋਂ ਉਨ੍ਹਾਂ ਨੂੰ ਅਖੌਤੀ ਪੱਤਰਕਾਰਾਂ 'ਤੇ ਪਰਚਾ ਦਰਜ ਕਰਾਉਣਾ ਚਾਹੀਦਾ ਹੈ। ਮਿਤੀ 17/12/23 ਨੂੰ ਮਾਲਕ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਸਾਥੀ, ਕਿਸਾਨ ਜਥੇਬੰਦੀ ਦੇ ਸਾਥੀਆਂ ਦੀ ਸ਼ਮੂਲੀਅਤ ਨਾਲ ਤਲਵੰਡੀ ਸਾਬੋ ਦੇ ਥਾਣੇ ਵਿਖੇ ਇਤਲਾਹ ਦਿੱਤੀ ਗਈ। ਤਾਂ ਜੋ ਅਜਿਹੀ ਅਫਵਾਹ ਫੈਲਾਉਣ ਵਾਲਿਆਂ ਤੇ ਕਾਰਵਾਈ ਹੋ ਸਕੇ। - **ਕਰਤਾਰ ਸਿੰਘ ਵੀਰਾਨ**

**ਇਕਾਈ ਸੰਗਰੂਰ: ਚੇਤਨਾ ਪ੍ਰੀਖਿਆ ਦੇ ਸਨਮਾਨ ਸਮਾਗਮ ਮੌਕੇ 100 ਵਿਦਿਆਰਥੀਆਂ ਅਤੇ 50 ਸਹਿਯੋਗੀ ਅਧਿਆਪਕਾਂ ਨੂੰ ਕੀਤਾ ਸਨਮਾਨਿਤ:** ਸੰਸਾਰ ਪ੍ਰਸਿੱਧ ਵਿਗਿਆਨੀ ਚਾਰਲਸ ਡਾਰਵਿਨ ਦੇ ਜੀਵ ਵਿਕਾਸ ਨੂੰ ਸਮਰਪਿਤ ਪੰਜਵੀਂ ਸੂਬਾਈ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿੱਚ ਇਕਾਈ ਸੰਗਰੂਰ ਨੇ ਅਹਿਮ ਸਥਾਨ ਹਾਸਿਲ ਕਰਨ ਵਾਲੇ ਵਿਦਿਆਰਥੀਆਂ ਦਾ ਪਾਰੁਲ ਪੈਲੇਸ ਸੰਗਰੂਰ ਵਿਖੇ ਜੋਨ ਮੁਖੀ ਮਾਸਟਰ ਪਰਮਵੇਦ ਤੇ ਇਕਾਈ ਮੁਖੀ ਸੁਰਿੰਦਰ ਪਾਲ ਦੀ ਅਗਵਾਈ ਵਿੱਚ ਇਕ ਵਿਸ਼ੇਸ਼ ਸਨਮਾਨ ਸਮਾਗਮ ਕੀਤਾ, ਜਿਸ ਵਿਚ ਇਕਾਈ ਦੇ 38 ਵੱਖ ਵੱਖ ਸਕੂਲਾਂ ਤੋਂ ਵੱਡੀ ਗਿਣਤੀ ਵਿਚ ਤਰਕਸ਼ੀਲ ਕਾਰਕੁੰਨਾਂ, ਵਿਦਿਆਰਥੀਆਂ ਅਤੇ ਸਕੂਲ ਅਧਿਆਪਕਾਂ ਨੇ ਸਮੂਲੀਅਤ ਕੀਤੀ। ਇਕਾਈ ਮੁਖੀ ਸੁਰਿੰਦਰ ਪਾਲ ਤੇ ਮੀਡੀਆ ਮੁਖੀ ਸੀਤਾ ਰਾਮ ਬਾਲਦ ਕਲਾਂ ਵੱਲੋਂ ਹਾਜਰੀਨ ਦਾ ਸਵਾਗਤ ਕਰਨ ਉਪਰੰਤ ਇਸ ਸਮਾਗਮ ਦੇ ਵਿਸੇਸ ਮਹਿਮਾਨ ਵਿਦਵਾਨ ਡਾ. ਕੁਲਦੀਪ ਸਿੰਘ ਦੀਪ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਆਜਾਦੀ ਤੋਂ ਬਾਅਦ ਸੱਤਾਧਾਰੀ ਜਮਾਤਾਂ ਨੇ ਸਿੱਖਿਆ ਨੀਤੀ ਵਿਚ ਵਿਗਿਆਨਕ ਚੇਤਨਾ ਵਿਕਸਤ ਕਰਨ ਦੀ ਥਾਂ ਰੂੜ੍ਹੀਵਾਦੀ ਪਾਠਕ੍ਰਮ ਸਾਮਿਲ ਕਰਕੇ ਵਿਦਿਆਰਥੀਆਂ ਨੂੰ ਵਿਗਿਆਨਕ ਨਜਰੀਆ ਅਪਨਾਉਣ ਤੋਂ ਵਾਂਝਿਆਂ ਕੀਤਾ ਹੈ। ਜੋਨ ਸੰਗਰੂਰ-ਬਰਨਾਲਾ ਦੇ ਜਥੇਬੰਦਕ ਮੁਖੀ ਮਾਸਟਰ ਪਰਮਵੇਦ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਇਕਾਈ ਪੱਧਰ 'ਤੇ ਛੇਵੀਂ ਤੋਂ ਬਾਰ੍ਹਵੀਂ ਜਮਾਤ ਵਿਚ ਪਹਿਲੇ ਸਥਾਨ ਹਾਸਿਲ ਕਰਨ ਵਾਲੇ ਮਿਡਲ ਗਰੁੱਪ ਦੇ 45 ਅਤੇ ਸੈਕੰਡਰੀ ਗਰੁੱਪ ਦੇ 55 ਵਿਦਿਆਰਥੀਆਂ ਨੂੰ ਤਰਕਸ਼ੀਲ ਮੈਂਬਰਾਂ ਨੇ ਸਮੂਹਿਕ ਰੂਪ ਵਿੱਚ ਵਿਗਿਆਨਕ ਵਿਚਾਰਾਂ ਵਾਲੀਆਂ ਕਿਤਾਬਾਂ, ਪੜ੍ਹਨ ਸਮੱਗਰੀ ਅਤੇ ਸਨਮਾਨ ਪੱਤਰ ਦੇ ਕੇ ਲਗਭਗ 50 ਸਹਿਯੋਗੀ ਸਕੂਲ ਮੁਖੀਆਂ ਤੇ ਅਧਿਆਪਕਾਂ ਨੂੰ ਵਧੀਆ ਮਨੁੱਖੀ ਗੁਣਾਂ ਤੇ ਵਿਗਿਆਨਕ ਵਿਚਾਰਾਂ ਵਾਲੀਆਂ ਪੁਸਤਕਾਂ ਤੇ ਸਨਮਾਨ ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਰੰਗਕਰਮੀ ਜਗਦੀਸ਼ ਪਾਪੜਾ ਦੀ ਨਿਰਦੇਸ਼ਨਾ ਹੇਠ ਮਾਲਵਾ ਹੇਕ ਗਰੁੱਪ ਆਫ ਲਹਿਰਾਗਾਗਾ ਦੇ ਕਲਾਕਾਰਾਂ ਨੇ ਸਰੋਤਿਆਂ ਦਾ ਸਾਰਥਕ ਮਨੋਰੰਜਨ ਕੀਤਾ। ਤਰਕਸ਼ੀਲ ਆਗੂ ਜਗਦੇਵ ਕੰਮੋਮਾਜਰਾ ਵਲੋਂ ਹੱਥ ਦੀ ਸਫਾਈ ਦੇ ਟਰਿੱਕਾਂ ਨਾਲ ਵਿਗਿਆਨਕ ਸੋਚ ਦਾ ਚਾਨਣ ਵਖੇਰਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਤਰਕਸ਼ੀਲ ਆਗੂ ਕ੍ਰਿਸ਼ਨ ਸਿੰਘ ਨੇ ਨਿਭਾਈ ਜਦਕਿ ਪ੍ਰੋਗ੍ਰਾਮ ਦੀ ਸਮਾਪਤੀ ਮੌਕੇ ਤਰਕਸ਼ੀਲ ਆਗੂ ਚਰਨ ਕਮਲ ਸਿੰਘ ਨੇ ਸਭ ਦਾ ਧੰਨਵਾਦ ਕੀਤਾ। ਇਸ ਸਮਾਗਮ ਵਿੱਚ ਪ੍ਰਿੰਸੀਪਲ ਰਜਿੰਦਰ ਕੁਮਾਰ ਸਿੰਗਲਾ, ਪ੍ਰਿੰਸੀਪਲ ਨਵਰਾਜ, ਪ੍ਰਿੰਸੀਪਲ ਹਰਦੇਵ ਕੁਮਾਰ , ਪ੍ਰਿੰਸੀਪਲ ਅਮਰੀਕ ਸਿੰਘ ਖੋਖਰ, ਪ੍ਰਿੰਸੀਪਲ ਹਰਦੇਵ ਸਿੰਘ ਬਡਰੁੱਖਾਂ, ਪ੍ਰਿੰਸੀਪਲ ਦਰਸਨ ਕੌਰ, ਮਾਸਟਰ ਹਰੀਸ ਕੁਮਾਰ ਲੈਕਚਰਾਰ ਲਖਵੀਰ ਸਿੰਘ, ਸੁਨੀਤਾ ਰਾਣੀ ਰਾਜ ਸਕੂਲ, ਗੁਰਪ੍ਰੀਤ ਕੌਰ ਥਲੇਸਾਂ, ਲੈਕਚਰਾਰ ਰਣਜੀਤ

ਸਿੰਘ ਉਪਲੀ, ਅਵਤਾਰ ਸਿੰਘ ਚੂੜਲ ਕਲਾਂ, ਅਰੁਣ ਵਿਜੇ ਸੰਗਤਪੁਰਾ ਬੀਰਬਲ ਗਾਗਾ ਮਹਿਲਾਂ, ਜਨਮੇਦ ਸਿੰਘ ਬਖੋਰਾ, ਦਰਸਨ ਸਿੰਘ ਪੋਸਟ ਮਾਸਟਰ, ਹਰਪ੍ਰੀਤ ਸਿੰਘ ਝਨੇੜੀ, ਨੇ ਵਿਸ਼ੇਸ਼ ਤੌਰ ’ਤੇ ਸ਼ਮੂਲੀਅਤ ਕੀਤੀ। ਇਸ ਮੌਕੇ ਇਕਾਈ ਸੰਗਰੂਰ ਵੱਲੋਂ ਉਪਰੋਕਤ ਤੋਂ ਇਲਾਵਾ ਪਰਮਜੀਤ ਕੌਰ, ਵਨੀਤਾ ਰਾਣੀ , ਸੁਨੀਤਾ ਰਾਣੀ, ਸਵਰਨਜੀਤ ਸਿੰਘ, ਗੁਰਦੀਪ ਸਿੰਘ ਲਹਿਰਾ, ਸੁਖਦੇਵ ਸਿੰਘ ਕਿਸ਼ਨਗੜ੍ਹ, ਰਮੇਸ਼ ਕੁਮਾਰ, ਸਾਧਾ ਸਿੰਘ, ਰਘਵੀਰ ਸਿੰਘ, ਪ੍ਰਗਟ ਸਿੰਘ ਬਾਲੀਆਂ, ਪੂਰਨ ਸਿੰਘ ਗੁੱਜਰਾਂ, ਤਰਸੇਮ ਅਲੀਸੇਰ, ਗੁਰਜੰਟ ਸਿੰਘ, ਕਰਤਾਰ ਸਿੰਘ, ਪ੍ਰਗਟ ਸਿੰਘ, ਪਰਮਿੰਦਰ ਸਿੰਘ ਮਹਿਲਾਂ, ਮੈਂਬਰਾਂ ਤੇ ਆਧਾਰਿਤ ਸਮੂਚੀ ਟੀਮ ਨੇ ਸ਼ਮੂਲੀਅਤ ਕੀਤੀ **- ਚਰਨ ਕਮਲ ਸਿੰਘ**

**ਇਕਾਈ ਅੰਮ੍ਰਿਤਸਰ**: ਬੀ.ਕੇ.ਯੂ ਉਗਰਾਹਾਂ ਵੱਲੋਂ ਪੰਜਾਬ ਵਿੱਚ ਨਸ਼ਿਆਂ ਦੇ ਖ਼ਿਲਾਫ਼ ਛੇੜੀ ਵੱਡੀ ਮੁਹਿੰਮ ਤਹਿਤ 10 ਅਕਤੂਬਰ ਨੂੰ ਸਮੁੱਚੇ ਪੰਜਾਬ ਵਿੱਚ ਸੱਤਾਧਾਰੀ ਵਿਧਾਇਕਾਂ ਦੇ ਘਰਾਂ ਦੇ ਸਾਹਮਣੇ ਲਾਏ ਧਰਨਿਆਂ ਅਤੇ ਰੋਸ ਮੁਜ਼ਾਹਰਿਆਂ ਮੌਕੇ ਕਿਸਾਨ ਮੋਰਚੇ ਵੱਲੋਂ 3 ਅਕਤੂਬਰ ਨੂੰ ਲਖੀਮਪੁਰ ਖੀਰੀ ਕਾਂਡ ਦੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਨੂੰ ਲੈ ਕੇ ਕੀਤੇ ਗਏ ਦੇਸ਼ ਵਿਆਪੀ ਰੋਸ ਪ੍ਰਦਰਸ਼ਨਾਂ ਮੌਕੇ ਭੰਡਾਰੀ ਪੁਲ ਅੰਮ੍ਰਿਤਸਰ ਵਿਖੇ ਰੋਸ ਪ੍ਰਦਰਸ਼ਨ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਆਗੂ ਸੁਮੀਤ ਸਿੰਘ ਦੀ ਅਗਵਾਈ ਹੇਠ ਉਪਰੋਕਤ ਰੋਸ ਧਰਨਿਆਂ ਵਿੱਚ ਸ਼ਮੂਲੀਅਤ ਕੀਤੀ ਗਈ ਅਤੇ ਸੰਬੋਧਨ ਕੀਤਾ ਗਿਆ।

ਇਸੇ ਤਰ੍ਹਾਂ ਮੋਦੀ ਸਰਕਾਰ ਵੱਲੋਂ ਦਿੱਲੀ ਪੁਲਿਸ ਦੇ ਵਿਸ਼ੇਸ਼ ਸੈੱਲ ਰਾਹੀਂ ਮੀਡੀਆ ਅਦਾਰੇ ‘ਨਿਊਜ਼ਕਲਿੱਕ’ ਦੇ 30 ਟਿਕਾਣਿਆਂ ਉੱਤੇ ਛਾਪੇ ਮਾਰ ਕੇ ਇਸਦੇ ਸੰਸਥਾਪਕ ਪ੍ਰਬੀਰ ਪੁਰਕਾਇਸਥ ਅਤੇ ਮਨੁੱਖੀ ਵਸੀਲਾ ਵਿਭਾਗ ਦੇ ਮੁਖੀ ਅਮਿਤ ਚਕਰਵਰਤੀ ਨੂੰ ਯੂ.ਏ.ਪੀ. ਏ. ਦੇ ਕਾਲੇ ਕਾਨੂੰਨ ਹੇਠ ਗ੍ਰਿਫ਼ਤਾਰ ਕਰਨ ਅਤੇ ਅਦਾਰੇ ਨਾਲ ਸਬੰਧਤ ਲੈਪਟਾਪ, ਮੋਬਾਈਲ ਅਤੇ ਅਹਿਮ ਦਸਤਾਵੇਜ਼ ਜ਼ਬਤ ਕੀਤੇ ਜਾਣ ਦੀ ਫਾਸ਼ੀਵਾਦੀ ਕਾਰਵਾਈ ਦੇ ਖ਼ਿਲਾਫ਼ ਸਮੂਹ ਜਨਤਕ ਜਥੇਬੰਦੀਆਂ ਦੀ ਸੰਸਥਾ ਸਿਟੀਜ਼ਨ ਫੋਰਮ ਅੰਮ੍ਰਿਤਸਰ ਵੱਲੋਂ ਭੰਡਾਰੀ ਪੁਲ ਅੰਮ੍ਰਿਤਸਰ ਵਿਖੇ ਰੋਸ ਕਨਵੈਨਸ਼ਨ ਅਤੇ ਮਾਰਚ ਕੀਤਾ ਗਿਆ। ਸਿਟੀਜ਼ਨ ਫੋਰਮ ਦੇ ਰੋਸ ਸਮਾਗਮ ਮੌਕੇ ਜਮਹੂਰੀ ਹੱਕਾਂ ਦੇ ਵਿਦਵਾਨ ਡਾ. ਪਰਮਿੰਦਰ, ਆਰਥਿਕ ਮਾਹਰ ਡਾ. ਅਮਰਜੀਤ ਸਿੱਧੂ, ਡੀ. ਟੀ. ਐੱਫ. ਆਗੂ ਸੁਖਰਾਜ ਸਰਕਾਰੀਆ, ਇਸਤਰੀ ਆਗੂ ਰਾਜਿੰਦਰ ਕੌਰ, ਕੰਵਲਜੀਤ ਕੌਰ, ਕਿਸਾਨ ਆਗੂ. ਕਾ. ਰਤਨ ਰੰਧਾਵਾ, ਕਾ. ਸੁੱਚਾ ਸਿੰਘ ਅਜਨਾਲਾ, ਬਲਕਾਰ ਦੁਧਾਲਾ ਅਤੇ ਪੱਤਰਕਾਰ ਜਸਬੀਰ ਪੱਟੀ ਵੱਲੋਂ ਸੰਬੋਧਨ ਕੀਤਾ ਗਿਆ। ਸਟੇਜ ਦੀ ਕਾਰਵਾਈ ਤਰਕਸ਼ੀਲ ਆਗੂ ਸੁਮੀਤ ਸਿੰਘ ਵੱਲੋਂ ਚਲਾਈ ਗਈ। ਇਸ ਮੌਕੇ ਤਰਕਸ਼ੀਲ ਜ਼ੋਨ ਆਗੂ ਮੁਖਤਿਆਰ ਗੋਪਾਲਪੁਰ, ਮਾਸਟਰ ਕੁਲਜੀਤ ਵੇਰਕਾ, ਬਲਦੇਵ ਰਾਜ ਵੇਰਕਾ, ਰਾਜ ਕੁਮਾਰ ਵੇਰਕਾ, ਸੁਖਮੀਤ ਸਿੰਘ, ਜਸਪਾਲ ਝਬਾਲ, ਕਿਸਾਨ ਆਗੂ ਗੁਰਬਚਨ ਸਿੰਘ, ਕੈਪਟਨ ਜੰਡਿਆਲਾ, ਰਵਿੰਦਰ ਲਲਕਾਰ, ਸਿਮਰਨ, ਰਿੰਪਲ, ਗੁਰਪ੍ਰੀਤ, ਦਮਨਜੀਤ ਕੌਰ, ਪ੍ਰੇਮ ਚੰਦ, ਬਲਬੀਰ ਝਾਮਕਾ, ਕਾਬਲ ਸਿੰਘ ਛੀਨਾ ਅਤੇ ਬਲਕਾਰ ਵਲਟੋਹਾ ਆਦਿ ਹਾਜ਼ਰ ਸਨ।

**ਇਕਾਈ ਬਠਿੰਡਾ**: ਇਕਾਈ ਦੇ ਸਰਗਰਮ ਮੈਂਬਰ ਸੁਰਿੰਦਰ ਕੁਮਾਰ ਜੀ ਵੱਲੋਂ ਆਪਣੇ ਬੇਟੇ ਰਜਤ ਕੁਮਾਰ ਦੇ ਵਕੀਲ ਬਣਨ ਦੀ ਖੁਸ਼ੀ ਵਿੱਚ ਸਥਾਨਕ ਧਰਮਸ਼ਾਲਾ ਵਿੱਚ ਤਰਕਸ਼ੀਲ ਪ੍ਰਦਰਸ਼ਨੀ ਲਗਵਾਈ ਗਈ। ਕੁਲਵੰਤ ਸਿੰਘ ਅਤੇ ਕੇਵਲ ਕ੍ਰਿਸ਼ਨ ਬੱਬੂ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਰਾਮ ਸਿੰਘ ਨਿਰਮਾਣ ਅਤੇ ਰਾਜਪਾਲ ਸਿੰਘ ਵੱਲੋਂ ਤਰਕਸ਼ੀਲ ਸੋਚ ਦੀ ਮਹੱਤਤਾ ਅਤੇ ਸੁਰਿੰਦਰ ਕੁਮਾਰ ਵੱਲੋਂ ਇਸ ਸੋਚ ਨੂੰ ਆਪਣੀ ਜ਼ਿੰਦਗੀ ਵਿੱਚ ਲਾਗੂ ਕਰਨ ਬਾਰੇ ਵਿਚਾਰ ਪੇਸ਼ ਕੀਤੇ ਗਏ। ਹਾਜ਼ਰੀਨ ਬੱਚਿਆਂ, ਨੌਜਵਾਨਾਂ ਅਤੇ ਔਰਤਾਂ ਲਈ ਆਮ ਜਾਣਕਾਰੀ ’ਤੇ ਅਧਾਰਿਤ ਸਵਾਲ ਜਵਾਬ ਦਾ ਸਿਲਸਿਲਾ ਚੱਲਿਆ ਜਿਸ ਵਿੱਚ ਸਹੀ ਜਵਾਬ ਦੇਣ ਵਾਲੇ ਨੂੰ ਪਰਿਵਾਰ ਵੱਲੋਂ ਸਨਮਾਨਿਤ ਕੀਤਾ ਗਿਆ। ਸਟੇਜ ਦੀ ਕਾਰਵਾਈ ਰਣਧੀਰ ਗਿੱਲ ਪੱਤੀ ਨੇ ਚਲਾਈ ਅਤੇ ਤਰਕਸ਼ੀਲ ਸਾਹਿਤ ਦੀ ਸਟਾਲ ਗਿਆਨ ਸਿੰਘ ਵੱਲੋਂ ਲਗਾਈ ਗਈ।

**– ਰਾਜਪਾਲ ਸਿੰਘ**

---

## ‘ਮੀਟ ਖਾਣ ਕਰ ਕੇ ਹਿਮਾਚਲ ਵਿੱਚ ਬੱਦਲ ਫਟੇ’ ਆਈ ਆਈ ਟੀ ਡਾਇਰੈਕਟਰ ਦਾ ਬਿਆਨ

ਅਖੌਤੀ ਪੜ੍ਹੇ ਲਿਖੇ

ਆਈ.ਆਈ.ਟੀ. ਮੰਡੀ ਦੇ ਡਾਇਰੈਕਟਰ ਲਕਸ਼ਮੀਧਰ ਬਹੇੜਾ ਨੇ ਇਹ ਦਾਅਵਾ ਕੀਤਾ ਹੈ ਕਿ ਜਾਨਵਰਾਂ ’ਤੇ ਹੋ ਰਹੀ ਕਰੂਰਤਾ ਕਰ ਕੇ ਹੀ ਹਿਮਾਚਲ ਪ੍ਰਦੇਸ਼ ਵਿੱਚ ਬੱਦਲ ਫਟੇ ਤੇ ਢਿੱਗਾਂ ਡਿੱਗੀਆਂ। ਉਨ੍ਹਾਂ ਵਿਦਿਆਰਥੀਆਂ ਨੂੰ ਮੀਟ ਨਾ ਖਾਣ ਦੀ ਸਹੁੰ ਚੁੱਕਣ ਲਈ ਵੀ ਕਿਹਾ, ਜਿਸ ਕਾਰਨ ਵਿਵਾਦ ਖੜ੍ਹਾ ਹੋ ਗਿਆ ਹੈ। ਵਿਦਿਆਰਥੀਆਂ ਨੂੰ ਸੰਬੋਧਨ ਕਰਦੇ ਹੋਏ ਬਹੇੜਾ ਦੀ ਇਕ ਵੀਡੀਓ ਸੋਸ਼ਲ ਮੀਡੀਆ ’ਤੇ ਵਾਇਰਲ ਹੋ ਰਹੀ ਹੈ। ਇਸ ਵੀਡੀਓ ਵਿੱਚ ਬਹੇੜਾ ਕਹਿ ਰਹੇ ਹਨ, “ਜੇਕਰ ਅਸੀਂ ਜਾਨਵਰਾਂ ਨੂੰ ਕੱਟਣਾ ਬੰਦ ਨਹੀਂ ਕਰਾਂਗੇ ਤਾਂ ਹਿਮਾਚਲ ਪ੍ਰਦੇਸ਼ ਦਾ ਨਿਘਾਰ ਜਾਰੀ ਰਹੇਗਾ। ਤੁਸੀਂ ਜਾਨਵਰਾਂ ਨੂੰ ਕੱਟ ਰਹੇ ਹੋ... ਮਾਸੂਮ ਜਾਨਵਰਾਂ ਨੂੰ।”

### ਸਰੀਰ ਪ੍ਰਦਾਨੀ ਮਾਤਾ ਨਸੀਬ ਕੌਰ ਦਾ ਸਤਿਕਾਰ ਸਮਾਗਮ:



ਮੁਕਤਸਰ ਲੱਖੇਵਾਲੀ ਇਕਾਈ ਦੇ ਜਥੇਬੰਦਕ ਮੁਖੀ ਬਲਦੇਵ ਸਿੰਘ ਲੱਧੂ ਵਾਲਾ ਦੇ ਮਾਤਾ ਨਸੀਬ ਕੌਰ ਦੀ 5 ਨਵੰਬਰ 2023 ਨੂੰ ਹੋਈ ਮੌਤ ਉਪਰੰਤ ਉਨ੍ਹਾਂ ਦੀ ਮ੍ਰਿਤਕ ਦੇਹ ਆਦੇਸ਼ ਮੈਡੀਕਲ ਕਾਲਿਜ ਨੂੰ ਮੈਡੀਕਲ ਖੋਜ ਕਾਰਜਾਂ ਲਈ ਸੌਂਪੀ ਗਈ। ਇਸ ਮੌਕੇ ਬੋਲਦਿਆਂ ਸੁਸਾਇਟੀ ਦੇ ਆਗੂ ਰਾਮ ਸਵਰਨ ਲੱਖੇਵਾਲੀ ਨੇ ਮੈਡੀਕਲ ਖੋਜ ਕਾਰਜਾਂ ਲਈ ਭੇਟ ਕਰਨ ਦੇ ਮਹੱਤਵ ਬਾਰੇ ਦੱਸਿਆ। ਮਾਤਾ ਦਾ ਸਤਿਕਾਰ ਸਮਾਗਮ ਪਿੰਡ ਲੱਧੂ ਵਾਲਾ ਉਤਾੜ ਵਿਖ਼ੇ ਹੋਇਆ ਜਿਸ ਵਿੱਚ ਸੁਸਾਇਟੀ ਦੇ ਜ਼ੋਨ ਜਥੇਬੰਦਕ ਮੁਖੀ ਪ੍ਰਵੀਨ ਜੰਡ ਵਾਲਾ, ਕੁਲਜੀਤ ਡੰਗਰ ਖੇੜਾ ਤੋਂ ਇਲਾਵਾ ਪਰਿਵਾਰ ਦੇ ਸਨੇਹੀ ਵੱਡੀ ਗਿਣਤੀ ਵਿੱਚ ਸ਼ਾਮਲ ਹੋਏ। ਸਮਾਗ਼ਮ ਵਿੱਚ ਮਾਤਾ ਦੇ ਪਰਿਵਾਰ ਵੱਲੋਂ ਮੈਡੀਕਲ ਖੋਜ ਕਾਰਜਾਂ ਲਈ ਸਰੀਰ ਪ੍ਰਦਾਨ ਕਰਨ ਦੇ ਉੱਦਮ ਦੀ ਚਰਚਾ ਕੀਤੀ ਗਈ। ਮਾਤਾ ਦੇ ਜੀਵਨ ਤੋਂ ਪ੍ਰੇਰਨਾ ਲੈਂਦੇ ਹੋਏ ਅਨੇਕਾਂ ਵਿਅਕਤੀਆਂ ਨੇ ਮੌਤ ਉਪਰੰਤ ਸਰੀਰ ਪ੍ਰਦਾਨ ਕਰਨ ਦਾ ਅਹਿਦ ਲਿਆ।

### ਫਾਜ਼ਿਲਕਾ ਜ਼ੋਨ- ਤਰਕਸ਼ੀਲ ਸਾਹਿਤ ਵੈਨ ਦਾ ਸਫਰ

ਅਬੋਹਰ ਇਕਾਈ ਨੇ ਸਾਹਿਤ ਵੈਨ ਸਫ਼ਰ ਦੀ ਸ਼ੁਰੂਆਤ 16 ਅਕਤੂਬਰ ਗ੍ਰੀਨ ਵਿਊ ਸ.ਸ. ਸਕੂਲ ਚੰਨਣ ਖੇੜਾ ਤੋਂ ਸ਼ੁਰੂ ਕੀਤਾ। ਇਸੇ ਦਿਨ ਮਾਇਆ ਦੇਵੀ ਆਦਰਸ਼ ਮਾਡਲ ਸੀਨੀਅਰ ਸੈਕੰਡਰੀ ਸਕੂਲ ਕੇਰਾ ਖੇੜਾ ਦਾ ਦੌਰਾ ਯਾਦਗਾਰੀ ਰਿਹਾ। ਸਕੂਲ ਦੇ ਸਰਪ੍ਰਸਤ ਰਾਜ ਕੁਮਾਰ ਦੀ ਅਗਵਾਈ ਵਿੱਚ ਲਗਾਈ ਗਈ ਸਾਹਿਤਕ ਸੱਥ ਖ਼ਾਸ ਖਿੱਚ ਦਾ ਕੇਂਦਰ ਰਹੀ। ਵੈਨ ਅਗਲੇ ਦਿਨਾਂ ਵਿੱਚ ਮਾਡਲ ਸੀਨੀਅਰ ਸੈਕੰਡਰੀ ਸਕੂਲ ਗਿੱਦੜਾਂ ਵਾਲੀ, ਸਹਸ ਢੀਂਗਾ ਵਾਲੀ, ਸਸਸਸ ਡੰਗਰ ਖੇੜਾ, ਸਹਸ ਰੁਹੇੜਿਆ ਵਾਲੀ, ਸਰਕਾਰੀ ਸੈਕੰਡਰੀ ਮਾਡਲ ਸਕੂਲ ਧਰਾਂਗ ਵਾਲਾ, ਸਹਸ ਧਰਾਂਗ ਵਾਲਾ, ਸਹਸ ਰੂਪਨਗਰ, ਸਸਸਸ ਖਿਓ ਵਾਲ਼ੀ ਢਾਬ ਪਹੁੰਚੀ ਜਿੱਥੇ ਇਹਨਾਂ ਸਕੂਲਾਂ ਦੇ ਮੁਖੀਆਂ ਤੇ ਸਕੂਲ ਅਧਿਆਪਕਾਂ ਦੇ ਨਾਲ ਨਾਲ ਅਬੋਹਰ ਇਕਾਈ ਦੇ ਮੈਂਬਰਾਂ ਅਮਰਦੀਪ ਗੋਲਡੀ, ਵਿਨੋਦ ਬਾਰੇਕਾ, ਗੁਰਤੇਜ ਸਿੰਘ,ਨਿਰੰਜਨ ਸਿੰਘ, ਸੁਭਾਸ਼ , ਨੱਥਾ ਸਿੰਘ ਤੇ ਗਣਪਤ ਵਰਮਾ ਨੇ ਸਾਹਿਤ ਨੂੰ ਵਿਦਿਆਰਥੀਆਂ ਤੱਕ ਪੁਜਦਾ ਕਰਨ ਵਿੱਚ ਸਹਿਯੋਗ ਕੀਤਾ। ਸੁਖਦੇਵ ਮਲੂਕਪੁਰੀ ਨੇ ਸਕੂਲਾਂ ਵਿੱਚ ਜਾਦੂ ਦੇ ਖੇਲ ਵਿਖਾਏ। 21 ਅਕਤੂਬਰ ਡੀ.ਏ.ਵੀ ਬੀ.ਐੱਡ ਕਾਲਜ ਆਫ਼ ਐਜੂਕੇਸ਼ਨ ਵਿਖੇ ਵੈਨ ਦਾ ਸਫ਼ਰ ਪ੍ਰੇਰਨਾ ਸ੍ਰੋਤ ਹੋ ਨਿਬੜਿਆ। ਇਸ ਮੌਕੇ ਰਾਮ ਸਵਰਨ ਲੱਖੇਵਾਲੀ ਨੇ ਪੁਸਤਕਾਂ ਬਾਰੇ ਭਾਵਪੂਰਤ ਗੱਲਾਂ ਕੀਤੀਆਂ। ਇਸ ਮੌਕੇ ਪੰਜਾਬੀ ਕਵੀ, ਵਾਰਤਕ ਲੇਖਕ ਪ੍ਰੋ. ਗੁਰਸੇਵਕ ਲੰਬੀ, ਪ੍ਰਿੰਸੀਪਲ ਵਿਜੈ ਗਰੋਵਰ,ਪ੍ਰੋ. ਗੁਰਪ੍ਰੀਤ ਕੌਰ,ਐੱਮ.ਐੱਡ ਦੇ ਹੋਣਹਾਰ ਵਿਦਿਆਰਥੀ ਸੁਰਿੰਦਰ ਸਿੰਘ ਤੇ ਸਮੁੱਚੇ ਸਟਾਫ਼ ਦੇ ਸਹਿਯੋਗ ਨਾਲ ਵਿਦਿਆਰਥੀ ਅਧਿਆਪਕਾਂ ਨੇ ਸਾਹਿਤ ਵੈਨ ਤੋਂ ਪੁਸਤਕਾਂ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ।ਗੁਰੂਹਰਸਹਾਏ ਇਕਾਈ ਰਾਹੀਂ ਤਰਕਸ਼ੀਲ ਸਾਹਿਤ ਵੈਨ ਨੇ ਸੋਹਣਗੜ੍ਹ, ਜੰਡ ਵਾਲਾ, ਸਰਕਾਰੀ ਕੰਨਿਆ ਸੈਕੰ. ਸਕੂਲ ਗੁਰੂਹਰਸਹਾਏ, ਮਾਤਾ ਸਾਹਿਬ ਕੌਰ ਪਬਲਿਕ ਸੈਕੰਡਰੀ ਸਕੂਲ, ਗੁਰੂਹਰਸਹਾਏ, ਸ.ਸ.ਸ. ਪੰਜੇ ਕੀ ਉਤਾੜ ਤੇ ਸਹਸ ਛਾਂਗਾ ਰਾਏ ਉਤਾੜ ਸਕੂਲਾਂ ਵਿੱਚ ਦੌਰਾ ਕੀਤਾ। ਸਾਰੇ ਸਕੂਲਾਂ ਵਿੱਚ ਵਿਦਿਆਰਥੀਆਂ ਤੇ ਅਧਿਆਪਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਵਿਖਾਈ। ਵੈਨ ਦੇ ਸਫ਼ਲ ਦੌਰੇ ਵਿੱਚ ਜ਼ੋਨ ਮੁਖੀ ਪ੍ਰਵੀਨ ਜੰਡਵਾਲਾ, ਗੁਰਦੇਵ ਵਾਦੀਆਂ, ਕੁਲਦੀਪ ਮੋਠਾਂ ਵਾਲਾ ਨੇ ਭਰਵਾਂ ਸਹਿਯੋਗ ਦਿੱਤਾ।

**ਮਾਸਟਰ ਕੁਲਜੀਤ ਡੰਗਰ ਖੇੜਾ**

**ਸਰੀਰ-ਪ੍ਰਦਾਨੀ ਅਤੇ ਜਮਹੂਰੀ ਹੱਕਾਂ ਦੀ ਲਹਿਰ ਦੇ ਜੁਝਾਰੂ ਆਗੂ ਨਾਮਦੇਵ ਭੁਟਾਲ ਨੂੰ ਹਜ਼ਾਰਾਂ ਲੋਕਾਂ ਨੇ ਕੀਤਾ ਯਾਦ:** ਜਮਹੂਰੀ ਲਹਿਰ ਦੇ ਜੁਝਾਰੂ ਆਗੂ ਨਾਮਦੇਵ



ਭੁਟਾਲ ਦੇ ਸਤਿਕਾਰ ਸਮਾਗਮ ਵਿੱਚ ਜੁੜੇ ਹਜ਼ਾਰਾਂ ਲੋਕਾਂ ਨੇ ਅਜਮੇਰ ਅਕਲੀਆ ਦੇ ਸ਼ਰਧਾਂਜ਼ਲੀ ਗੀਤ ਅਤੇ ਆਪਣੇ ਮਹਿਬੂਬ ਆਗੂ ਨੂੰ ਦੋ ਮਿੰਟ ਦਾ ਮੌਨ ਧਾਰ ਕੇ ਨਮ ਅੱਖਾਂ ਨਾਲ ਸ਼ਰਧਾਂਜਲੀ ਭੇਂਟ ਕੀਤੀ। ਜੀ ਪੀ ਐਫ ਕੰਪਲੈਕਸ, ਲਹਿਰਾਗਾਗਾ ਵਿੱਚ ਇਨਕਲਾਬੀ ਭਾਵਨਾ ਨੂੰ ਬੁਲੰਦ ਕਰਦੇ ਫਲੈਕਸਾਂ, ਮਾਟੋਆਂ ਤੇ ਝੰਡਿਆਂ ਨਾਲ ਸਜਾਏ ਪੰਡਾਲ ਵਿੱਚ ਪੰਜਾਬ ਦੇ ਕੋਨੇ-ਕੋਨੇ ਤੋਂ ਪਹੁੰਚੇ ਵੱਖ-ਵੱਖ ਜਥੇਬੰਦੀਆਂ ਦੇ ਆਗੂਆਂ ਤੇ ਕਾਰਕੁੰਨਾਂ ਨੇ ਨਾਮਦੇਵ ਭੁਟਾਲ ਦੇ ਸਰੋਕਾਰਾਂ ਨੂੰ ਅਗਾਂਹ ਤੋਰਨ ਦਾ ਅਹਿਦ ਲਿਆ। ਆਪਣਾ ਸਰੀਰ ਮੈਡੀਕਲ ਖੋਜਾਂ ਲਈ ਅਰਪਿਤ ਕਰਨ ਦੀ ਅਦੁੱਤੀ ਭਾਵਨਾ ਨੂੰ ਸਲਾਮ ਕੀਤੀ। ਸ਼ਰਧਾਂਜਲੀ ਸਮਾਗਮ ਨੂੰ ਜਮਹੂਰੀ ਅਧਿਕਾਰ, ਪੰਜਾਬ ਦੇ ਸੂਬਾਈ ਪ੍ਰਧਾਨ ਪ੍ਰੋ: ਜਗਮੋਹਣ ਸਿੰਘ, ਜਿਲ੍ਹਾ ਪ੍ਰਧਾਨ ਸਵਰਨਜੀਤ ਸਿੰਘ, ਲੋਕ ਚੇਤਨਾ ਮੰਚ, ਲਹਿਰਾਗਾਗਾ ਦੇ ਪ੍ਰਧਾਨ ਗਿਆਨ ਚੰਦ ਸ਼ਰਮਾ, ਸੀਨੀਅਰ ਮੀਤ ਪ੍ਰਧਾਨ ਜਗਜੀਤ ਭੁਟਾਲ, ਭਾਰਤੀ ਕਿਸਾਨ ਯੂਨੀਅਨ (ਉਗਰਾਹਾਂ) ਦੇ ਪ੍ਰਧਾਨ ਜੋਗਿੰਦਰ ਸਿੰਘ ਉਗਰਾਹਾਂ, ਭਾਰਤੀ ਕਿਸਾਨ ਯੂਨੀਅਨ ਡਕੌਂਦਾ (ਧਨੇਰ) ਦੇ ਸੂਬਾ ਪ੍ਰਧਾਨ ਮਨਜੀਤ

ਧਨੇਰ, ਕਿਸਾਨ ਆਗੂ ਜਗਮੋਹਣ ਪਟਿਆਲਾ, ਗੂਹੜੇ ਪਰਿਵਾਰਕ ਮਿੱਤਰ ਜਸਟਿਸ ਰਾਜਸ਼ੇਖ਼ਰ ਅੱਤਰੀ, ਐਡਵੋਕੇਟ ਸੰਪੂਰਨ ਸਿੰਘ ਛਾਜਲੀ, ਸੁਬਾਰਡੀਨੇਟ ਫੈਡਰੇਸ਼ਨ ਦੇ ਆਗੂ ਕਰਮਜੀਤ ਬੀਹਲਾ, ਕਰਾਂਤੀਕਾਰੀ ਕਿਸਾਨ ਯੂਨੀਅਨ ਦੇ ਆਗੂ ਡਾਃ ਦਰਸ਼ਨ ਪਾਲ, ਕਿਰਤੀ ਕਿਸਾਨ ਯੂਨੀਅਨ ਦੇ ਭੁਪਿੰਦਰ ਲੌਂਗੋਵਾਲ, ਲੋਕ ਸੰਗਰਾਮ ਮੰਚ ਦੇ ਸੁਖਵਿੰਦਰ ਸਿੰਘ, ਤਰਕਸ਼ੀਲ ਸੁਸਾਇਟੀ ਦੇ ਬਲਵੀਰ ਲੌਂਗੋਵਾਲ, ਰੈਡੀਕਲ ਪੀਪਲਜ ਫੋਰਮ ਦੇ ਸੁਖਦਰਸ਼ਨ ਨੱਤ, ਕਰਾਂਤੀਕਾਰੀ ਪੇਂਡੂ ਮਜਦੂਰ ਯੂਨੀਅਨ ਦੇ ਧਰਮਪਾਲ, ਕੁਦਰਤ ਮਾਨਵ ਕੇਂਦਰਤ ਲਹਿਰ ਦੇ ਸੁਖਦੇਵ ਭੁਪਾਲ ਅਤੇ ਕੁੱਲ ਹਿੰਦ ਕਿਸਾਨ ਫੈਡਰੇਸ਼ਨ ਦੇ ਐਡਵੋਕੇਟ ਕਿਰਨਜੀਤ ਸਿੰਘ ਸੇਖੋਂ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਪਰਿਵਾਰ ਵੱਲੋਂ ਬੂਟਿਆਂ ਦਾ ਲੰਗਰ ਵੀ ਲਾਇਆ ਗਿਆ। ਪੁਸਤਕ ਪ੍ਰਦਰਸ਼ਨੀਆਂ ਵੀ ਲੱਗੀਆਂ। ਸੰਸਥਾਵਾਂ ਵੱਲੋਂ ਸ਼ੋਕ ਮਤੇ ਭੇਜੇ ਗਏ। ਮੰਚ ਦੇ ਸਕੱਤਰ ਹਰਭਗਵਾਨ ਗੁਰਨੇ, ਤਰਕਸ਼ੀਲ ਆਗੂ ਜੁਝਾਰ ਲੌਂਗੋਵਾਲ, ਪਰਮਵੇਦ,ਸ਼ਮਿੰਦਰ ਸਿੰਘ, ਤਰਸੇਮ ਭੋਲੂ, ਪੂਰਨ ਸਿੰਘ ਖਾਈ, ਮਹਿੰਦਰ ਸਿੰਘ, ਗੁਰਚਰਨ ਸਿੰਘ, ਭੀਮ ਸਿੰਘ, ਸੁਖਦੇਵ ਚੰਗਾਲੀਵਾਲਾ, ਰਾਮਚੰਦਰ ਖਾਈ ਅਤੇ ਪਰਿਵਾਰਕ ਮੈਂਬਰ ਸੁਖਵਿੰਦਰ ਹੈਪੀ, ਦੀਪੀ, ਮੋਨੂ ਵੀ ਹਾਜਰ ਸਨ। ਬੁਲਾਰਿਆਂ ਨੇ ਉਹਨਾਂ ਦੀ ਜੀਵਨ ਸਥਾਨ ਜਸਵੰਤ ਕੌਰ ਅਤੇ ਪੁੱਤਰਾਂ ਵੱਲੋਂ ਉਹਨਾਂ ਨੂੰ ਦਿੱਤੇ ਸਹਿਯੋਗ ਦੀ ਵੀ ਸ਼ਲਾਘਾ ਕੀਤੀ।

## ਐੱਨ ਐੱਮ ਸੀ ਦੇ ਲੋਗੋ 'ਚ ਹਿੰਦੂ ਦੇਵਤਾ ਨੂੰ ਦਿਖਾਉਣ 'ਤੇ ਆਈ ਐੱਮ ਏ ਨੂੰ ਇਤਰਾਜ਼

### ਲੋਗੋ ਧਾਰਮਿਕ ਚਿੰਨ੍ਹ ਤੋਂ ਬ਼ਗੈਰ ਰੱਖਣ ਦੀ ਮੰਗ ਕੀਤੀ

ਇੰਡੀਅਨ ਮੈਡੀਕਲ ਐਸੋਸੀਏਸ਼ਨ (ਆਈ ਐੱਮ ਏ) ਨੇ ਨੈਸ਼ਨਲ ਮੈਡੀਕਲ ਕਮਿਸ਼ਨ (ਐੱਨ ਐੱਮ ਸੀ) ਦੇ ਲੋਗੋ ਵਿਚ ਹਿੰਦੂ ਦੇਵਤਾ ਧਨਵੰਤਰੀ ਨੂੰ ਦਿਖਾਉਣ ਉੱਤੇ ਇਤਰਾਜ਼ ਕੀਤਾ ਹੈ। ਉਨ੍ਹਾਂ ਮੰਗ ਕੀਤੀ ਹੈ ਕਿ ਲੋਗੋ ਵਿਚ ਕੋਈ ਵੀ ਧਾਰਮਿਕ ਚਿੰਨ੍ਹ ਨਾ ਲਾਇਆ ਜਾਵੇ। ਹਿੰਦੂ ਮਿਥਿਹਾਸ ਮੁਤਾਬਕ ਧਨਵੰਤਰੀ ਨੂੰ ਦੇਵਤਿਆਂ ਦਾ ਡਾਕਟਰ ਮੰਨਿਆ ਜਾਂਦਾ ਹੈ। ਆਈ ਐੱਮ ਏ ਦੇ ਕੇਰਲਾ ਚੈਪਟਰ ਨੇ ਕਿਹਾ ਕਿ ਲੋਗੋ ਵਿਚ ਹਾਲ ਹੀ ਵਿਚ ਕੀਤਾ ਬਦਲਾਅ ਸਵੀਕਾਰ ਨਹੀਂ ਕੀਤਾ ਜਾ ਸਕਦਾ। ਆਈ ਐੱਮ ਏ ਨੇ ਇਕ ਬਿਆਨ ਵਿਚ ਕਿਹਾ, "ਐੱਨ ਐੱਮ ਸੀ ਦਾ ਨਵਾਂ ਲੋਗੋ ਡਾਕਟਰਾਂ ਵਜੋਂ ਸਾਡੀਆਂ ਬੁਨਿਆਦੀ ਕਦਰਾਂ-ਕੀਮਤਾਂ ਦੇ ਉਲਟ ਹੈ। ਇਹ ਡਾਕਟਰਾਂ ਦੇ ਹਲਫ਼ ਤੇ ਡਿਊਟੀ ਮੁਤਾਬਕ ਵੀ ਨਹੀਂ ਹੈ, ਜੋ ਕਿ ਕਿਸੇ ਵਿਸ਼ੇਸ਼ ਧਰਮ ਨੂੰ ਸਮਰਪਿਤ ਨਹੀਂ ਹਨ। ਉਨ੍ਹਾਂ ਕਿਹਾ ਕਿ ਅਜਿਹਾ ਲੋਗੋ ਐੱਨ ਐੱਮ ਸੀ ਵਰਗੀ ਸੰਸਥਾ ਦੀ ਮਰਿਆਦਾ ਨਾਲ ਵੀ ਮੇਲ ਨਹੀਂ ਖਾਂਦਾ। ਕਿਸੇ ਕੌਮੀ ਸੰਸਥਾ ਦਾ ਲੋਗੋ ਸਾਰੇ ਨਾਗਰਿਕਾਂ ਦੀਆਂ ਖਾਹਿਸ਼ਾਂ ਦੀ ਬਰਾਬਰ ਤਰਜਮਾਨੀ ਕਰਦਾ ਹੋਣਾ ਚਾਹੀਦਾ ਹੈ ਤੇ ਇਸ ਨੂੰ ਸਾਰੇ ਪੱਖਾਂ ਤੋਂ ਨਿਰਪੱਖ ਹੋਣਾ ਚਾਹੀਦਾ ਹੈ।"

## ਪ੍ਰਤੀਕਰਮ

- ਗ਼ਦਰੀ ਬਾਬਿਆਂ ਦੀਆਂ ਬੇੜੀਆਂ ਸਾਨੂੰ ਵੀ ਪ੍ਰੇਰਦੀਆਂ ਹਨ ਉਨ੍ਹਾਂ ਹੀ ਰਾਹਾਂ ਦੇ ਪਾਂਧੀ ਬਣਨ ਲਈ।
- ਸੁਚੇਤ ਲੋਕ ਤਾਕਤ ਹੀ ਮੁਲਕ ਨੂੰ ਇਸ ਹਾਲਤ ਵਿੱਚੋਂ ਕੱਢ ਸਕਦੀ ਹੈ। ਤਬਦੀਲੀ ਅਟੱਲ ਹੈ, ਹੋਵੇਗੀ ਹੀ ਹੋਵੇਗੀ।
- ਤੁਹਾਡੀ ਜ਼ਿੰਦਗੀ ਤੁਹਾਡੇ ਵਿਚਾਰਾਂ ਦਾ ਪ੍ਰਗਟਾਵਾ ਹੁੰਦੀ ਹੈ। - ਖੋਜ ਲਗਾਤਾਰ ਚਲਦੀ ਰਹਿੰਦੀ ਹੈ, ਥਿਊਰੀਆਂ ਬਦਲਦੀਆਂ ਰਹਿੰਦੀਆਂ ਹਨ।
- ਭਾਰਤ ਸਾਰੇ ਲੋਕਾਂ ਲਈ ਕਦੇ ਸੋਨੇ ਦੀ ਚਿੜੀ ਨਹੀਂ ਸੀ। ਹਾਂ ਕੁੱਝ ਲੋਕਾਂ ਵਾਸਤੇ ਸੀ ਅਤੇ ਕੁੱਝ ਕੁ ਲੋਕਾਂ ਵਾਸਤੇ ਤਾਂ ਅੱਜ ਵੀ ਹੈ।
- ਮੌਤ ਤੋਂ ਬਾਅਦ ਹੋਣ ਵਾਲੀਆਂ ਰਸਮਾਂ ਨਾਲ ਮਰਨ ਵਾਲੇ ਨੂੰ ਕੋਈ ਫਰਕ ਨਹੀਂ ਪੈਂਦਾ। ਇਹ ਰਸਮਾਂ ਤੁਸੀਂ ਚਲੇ ਜਾਣ ਵਾਲੇ ਲਈ ਨਹੀਂ, ਆਪਣੇ ਲਈ ਕਰਦੇ ਹੋ।
- ਕੋਈ ਰਸਤਾ, ਕੰਮ ਔਖਾ ਨਹੀਂ ਹੁੰਦਾ ਲੋੜ ਤਾਂ ਪਹਿਲਾ ਕਦਮ ਪੁੱਟਣ ਦੀ ਹੁੰਦੀ ਹੈ।
- ਸੁਕਰਾਤ ਜੇ ਤੂੰ ਬਣਨਾ,
ਸੱਚ ਨੂੰ ਬਚਾਂਵੀ ਹੋਠਾਂ 'ਤੇ ਜਹਿਰ ਲਾ ਕੇ।
- ਰੱਬ ਦਾ ਪ੍ਰਸ਼ਨ ਮਹੱਤਵਪੂਰਨ ਤਾਂ ਹੈ ਪਰ ਮੂਲ ਪ੍ਰਸ਼ਨ ਨਹੀਂ।
- ਹਰ ਇੱਕ ਬੰਦੇ ਅੰਦਰ ਇੱਕ ਬੁੱਧ ਹੁੰਦਾ ਹੈ ਪਰ ਹਰ ਕੋਈ ਬੁੱਧ ਵਾਂਗ ਘਰ ਪਰਿਵਾਰ ਨਹੀਂ ਤਿਆਗਦਾ।
- ਖ਼ੁਸ਼ੀ ਮੂੰਹ ਮਿੱਠਾ ਕਰਨ ਤੱਕ ਸੀਮਤ ਨਹੀਂ ਹੁੰਦੀ। ਖ਼ੁਸ਼ੀ ਕਰਮ ਵਿੱਚ ਹੁੰਦੀ ਹੈ।

ਸਾਥੀਓ, ਪੜ੍ਹੋ ਇਸ ਅੰਕ ਵਿਚ ਛਪੇ ਇਹ ਪ੍ਰੇਰਕ ਸੰਗਃ ਪ੍ਰਵਾਜ, ਆਖਰੀ ਪੰਨਾ, ਨਫਰਤ ਦੀ ਗਠੜੀ, ਪੜ੍ਹੋ ਪੁਸਤਕ, ਸੁਕਰਾਤ ਕਦੇ ਮਰਦਾ ਨਹੀਂ, ਬੁੱਧ ਸਿੰਘ ਨੀਲੋਂ, ਰਣਧੀਰ ਗਿੱਲਪਤੀ, ਡਾ. ਸੁਰੇਸ਼ ਰਤਨ, ਰਾਮ ਰਾਜ ਵੱਲ ਵਾਪਸੀ, ਉੱਤਮ ਨਿਰੌਲਾ, ਸੰਪਾਦਕੀ ਤੇ ਬਾਕੀ ਮੈਟਰ ਇਸ ਅੰਕ ਦਾ। ਫੇਰ ਦੇਖੋ ਕਿਵੇਂ ਹੁੰਦਾ ਹੈ ਬੌਧਿਕ ਵਿਕਾਸ। ਲੇਖਕ, ਸੰਪਾਦਕੀ ਬੋਰਡ ਤੇ ਸੁਹਿਰਦ ਪਾਠਕਾਂ ਤੇ ਜਥੇਬੰਦੀ ਦੇ ਸਿਰੜੀ ਕਾਮਿਆਂ ਨੂੰ ਮਨੋਂ ਸਲਾਮ। **ਅਜੀਤ ਪ੍ਰਦੇਸੀ (ਰੋਪੜ)**

**ਪੰਨਾ 18 ਦਾ ਬਾਕੀ** ਦੱਤ ਦੀ ਗ੍ਰਿਫ਼ਤਾਰੀ ਬਾਅਦ ਉਹਨਾਂ ਨੇ ਦਲ ਵਿੱਚ ਰਾਇ ਕਰਕੇ ਉਹਨਾਂ ਨੂੰ ਕ੍ਰਾਂਤੀਕਾਰੀ ਐਕਸ਼ਨ ਰਾਹੀਂ ਜੇਲ੍ਹ ਵਿੱਚੋਂ ਛਡਵਾਉਣ ਦੀ ਯੋਜਨਾ ਬਣਾਈ, ਪਰ ਇੱਕ ਬੰਬ ਪਰਖ ਵਿੱਚ ਭਗਵਤੀ ਚਰਨ ਵੋਹਰਾ ਦੀ ਸ਼ਹਾਦਤ ਹੋਣ ਕਾਰਣ ਇਹ ਯੋਜਨਾ ਸਿਰੇ ਨਾ ਚੜ੍ਹ ਸਕੀ।

ਪੁਲਿਸ ਬੁਰੀ ਤਰ੍ਹਾਂ ਆਜ਼ਾਦ ਦੇ ਪਿੱਛੇ ਪਈ ਹੋਈ ਸੀ। ਆਜ਼ਾਦ ਦਾ ਪ੍ਰਣ ਸੀ ਕਿ "ਜਿਉਂਦੇ ਜੀਅ ਪੁਲਿਸ ਦੇ ਹੱਥ ਨਹੀਂ ਆਵਾਂਗਾ।" ਉਹ ਘੁੰਮਦੇ-ਘੁੰਮਦੇ ਹੁਣ ਅਲਾਹਾਬਾਦ ਚਲੇ ਗਏ ਸਨ। ਉਹਨਾਂ ਦਿਨਾਂ ਵਿੱਚ ਕਈ ਸਾਥੀਆਂ ਦੇ ਵਿਸ਼ਵਾਸਘਾਤ ਕਾਰਣ ਉਹ ਚਿੰਤਤ ਰਹਿੰਦੇ ਸਨ।

27 ਫਰਵਰੀ 1931 ਨੂੰ ਉਹ ਜਦ ਅਲਫਰੈਂਡ ਪਾਰਕ ਵਿੱਚ ਆਪਣੇ ਇੱਕ ਸਾਥੀ ਸੁਖਦੇਵ ਰਾਜ ਨਾਲ ਬੈਠੇ ਸਨ, ਤਾਂ ਪੁਲਿਸ ਨੇ ਉਹਨਾਂ ਨੂੰ ਘੇਰਾ ਪਾ ਲਿਆ। ਉਹਨਾਂ ਨੇ ਤੁਰੰਤ ਸੁਖਦੇਵ ਰਾਜ ਨੂੰ ਪਾਰਕ ਵਿੱਚੋਂ ਭਜਾ ਦਿੱਤਾ। ਦੋਵਾਂ ਪਾਸਿਆਂ ਤੋਂ ਗੋਲੀਆਂ ਚੱਲਣ ਲੱਗੀਆਂ। ਆਜ਼ਾਦ ਨੇ ਆਪਣੇ ਨਾ ਖੁੰਝਣ ਵਾਲੇ ਨਿਸ਼ਾਨੇ ਨਾਲ ਅੰਗਰੇਜ਼ ਪੁਲਿਸ ਸੁਪਰਡੈਂਟ ਨਾਟ ਬਾਵਰ ਦੇ ਛੱਕੇ ਛੁਡਾ ਦਿੱਤੇ। ਜਦ ਉਹਨਾਂ ਦੇ ਪਿਸਤੌਲ ਵਿੱਚ ਸਿਰਫ਼ ਇੱਕ ਗੋਲੀ ਰਹਿ ਗਈ ਤਾਂ ਉਹਨਾਂ ਨੇ ਆਪਣੀ ਕਨਪਟੀ 'ਤੇ ਪਿਸਤੌਲ ਰੱਖ ਕੇ ਆਪਣੇ ਗੋਲੀ ਮਾਰੀ ਅਤੇ ਸ਼ਹਾਦਤ ਪ੍ਰਾਪਤ ਕਰ ਗਏ।

...ਆਜ਼ਾਦ ਸ਼ਹੀਦ ਹੋ ਗਏ। ਭਾਰਤ ਦੇ ਕ੍ਰਾਂਤੀਕਾਰੀ ਦਲ ਦਾ ਇਹ ਸੈਨਾਪਤੀ ਅਜਿਹੀ ਸ਼ਹਾਦਤ ਪ੍ਰਾਪਤ ਕਰ ਗਿਆ ਜੋ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਅੰਕਿਤ ਹੈ ਅਤੇ ਰਹੇਗੀ। ਇੱਕ ਸਾਧਾਰਨ ਪਰਿਵਾਰ ਵਿੱਚ ਪੈਦਾ ਹੋਏ ਲੜਕੇ ਦਾ ਇਤਿਹਾਸ ਦੀ ਸਭ ਤੋਂ ਸਨਮਾਨਯੋਗ ਕ੍ਰਾਂਤੀਕਾਰੀ ਸੈਨਾ ਦਾ ਸੈਨਾਪਤੀ ਬਣਨ ਦਾ ਸਫ਼ਰ ਉਹਨਾਂ ਦੀ ਪ੍ਰਤੀਬੱਧਤਾ, ਪੀੜਤ ਜਨਤਾ ਨਾਲ ਵਫ਼ਾਦਾਰੀ, ਜਥੇਬੰਦਕ ਯੋਗਤਾ ਆਦਿ ਦਾ ਪ੍ਰੇਰਨਾਦਾਇਕ ਦਸਤਾਵੇਜ਼ ਹੈ। **98153-17028**

**ਪੰਨਾ 23 ਦਾ ਬਾਕੀ ...** **8. ਤੇਰੀ ਵਰਗੀ ਔਲਾਦ ਤੋਂ ਬੇਔਲਾਦ ਰਹਿਣਾ ਚੰਗਾ ਹੁੰਦਾ:** ਕਦੇ ਗ਼ਲਤੀ ਨਾਲ ਵੀ ਆਪਣੇ ਬੱਚੇ ਨੂੰ ਇਹ ਗੱਲ ਨਾ ਆਖੋ, ਕਿਉਂਕਿ ਇਕ ਵਾਰ ਵੀ ਜੇਕਰ ਇਹ ਵਾਕ ਤੁਹਾਡੀ ਜ਼ੁਬਾਨ ਤੋਂ ਨਿਕਲ ਗਿਆ, ਤਾਂ ਤੁਸੀਂ ਆਪਣੇ ਬੱਚੇ ਤੋਂ ਹਮੇਸ਼ਾ ਦੇ ਲਈ ਹੱਥ ਧੋ ਬੈਠੋਗੇ ਅਤੇ ਜ਼ਿੰਦਗੀ ਭਰ ਪਛਤਾਉਣ ਦੇ ਇਲਾਵਾ ਤੁਹਾਡੇ ਕੋਲ ਹੋਰ ਕੋਈ ਚਾਰਾ ਨਹੀਂ ਰਹਿ ਜਾਵੇਗਾ।

**9. ਬੁਰੇ ਦੋਸਤਾਂ ਤੋਂ ਦੂਰ ਰਹੋ** : ਦੋਸਤ ਬਣਾਉਂਦੇ ਸਮੇਂ ਜਦ ਵੱਡੇ ਨਹੀਂ ਸੋਚਦੇ, ਤਾਂ ਅਸੀਂ ਬੱਚਿਆਂ ਤੋਂ ਇਹ ਉਮੀਦ ਕਿਵੇਂ ਕਰ ਸਕਦੇ ਹਾਂ? ਉਂਝ ਵੱਡੇ ਅਤੇ ਬੱਚਿਆਂ ਦੀ ਦੋਸਤੀ ਵਿੱਚ ਸਿਰਫ਼ ਏਨਾ ਫ਼ਰਕ ਹੈ ਕਿ ਵੱਡਿਆਂ ਨੂੰ ਚੰਗੇ-ਬੁਰੇ ਦੀ ਸਮਝ ਹੁੰਦੀ ਹੈ, ਪਰੰਤੂ ਬੱਚਿਆਂ ਨੂੰ ਨਹੀਂ। ਇਸ ਲਈ ਜਦ ਤੁਸੀਂ ਉਹਨਾਂ ਨੂੰ ਬੁਰੇ ਦੋਸਤਾਂ ਤੋਂ ਦੂਰ ਰਹਿਣ ਨੂੰ ਕਹਿੰਦੇ ਹੋ, ਤਾਂ ਉਹ ਤੁਹਾਡੀ ਗੱਲ ਨਹੀਂ ਮੰਨਦੇ, ਕਿਉਂਕਿ ਬੱਚਿਆਂ ਦੇ ਲਈ ਉਹਨਾਂ ਦੇ ਦੋਸਤ ਬਹੁਤ ਮਾਇਨੇ ਰੱਖਦੇ ਹਨ, ਇਸ ਲਈ ਉਹਨਾਂ ਤੋਂ ਦੂਰ ਹੋਣ ਦੀ ਗੱਲ ਉਹਨਾਂ ਨੂੰ ਰਾਸ ਨਹੀਂ ਆਉਂਦੀ ਅਤੇ ਤੁਹਾਡੇ ਅਜਿਹਾ ਕਹਿਣ ਉੱਤੇ ਉਹ ਤੁਹਾਨੂੰ ਹੀ ਬੁਰਾ ਸਮਝਣ ਲੱਗਦੇ ਹਨ। ਸਿੱਧਿਆਂ ਇਹ ਗੱਲ ਕਹਿਣ ਦੀ ਥਾਂ ਜੇ ਤੁਹਾਨੂੰ ਉਸ ਦੇ ਦੋਸਤ ਬਾਰੇ ਕੁੱਝ ਬੁਰਾ ਦਿਖਿਆ ਜਾਂ ਸੁਣਿਆ ਹੈ ਤਾਂ ਉਸ ਨੂੰ ਆਰਾਮ ਨਾਲ ਦਲੀਲ ਸਮੇਤ ਸਮਝਾਓ, ਨਾ ਕਿ ਰੋਹਬ ਨਾਲ ਵਰਜੋ।.. ਆਦਿ।



**ਸ੍ਰੋਤ: ਹਿੰਦੀ ਮੈਗਜ਼ੀਨ 'ਮੇਰੀ ਸਹੇਲੀ'**
**ਪੰਜਾਬੀ ਅਨੁਵਾਦ : ਪਵਨ ਕੁਮਾਰ ਰੱਤੋ**
**94173-71455**

**ਸਫਾ 1 ਦਾ ਬਾਕੀ** ਹੁੰਦਾ ਹੈ ਵਿਗਿਆਨਕ ਸਮਝ ਨੇ। ਇਸੇ ਕਰਕੇ ਹਕੂਮਤਾਂ ਵਿਗਿਆਨਕ ਸੋਚ 'ਤੇ ਇੱਕ ਬਹੁਤ ਹੀ ਯੋਜਨਾਬੱਧ ਢੰਗ ਨਾਲ ਹਮਲਾ ਕਰ ਰਹੀਆਂ ਹਨ—ਸਾਡੇ ਪਾਠਕ੍ਰਮਾਂ ਅਤੇ ਇਤਿਹਾਸ ਦਾ ਭਗਵਾਂਕਰਨ ਕਰਕੇ, ਸਮਾਜਿਕ ਅਲਾਮਤਾਂ ਦੇ ਨਿਵਾਰਣ ਲਈ ਗ਼ੈਰ-ਵਿਗਿਆਨਕ ਸੱਦੇ ਦੇ ਕੇ, ਲੋਕਾਂ ਦੀ ਧਾਰਮਿਕ ਆਸਥਾ ਨੂੰ ਹੋਰ ਬਲਵਾਨ ਕਰਕੇ, ਮੰਦਿਰਾਂ, ਮਸਜਿਦਾਂ ਦੇ ਝਗੜਿਆਂ ਵਿੱਚ ਉਲਝਾ ਕੇ, ਸਨਾਤਨ ਸੰਸਕ੍ਰਿਤੀ ਦੀ ਰੱਖਿਆ ਨੂੰ ਦੇਸ਼ ਦਾ ਇੱਕੋ ਇੱਕ ਮੁੱਦਾ ਬਣਾ ਕੇ। ਅਤੇ ਹੋਰ ਕਿੰਨਾ ਹੀ ਗ਼ੈਰ-ਵਿਗਿਆਨਕ ਪ੍ਰਚਾਰ ਸਾਨੂੰ ਦਿਨ ਰਾਤ ਸੁਣਨ ਨੂੰ ਮਿਲ ਰਿਹਾ ਹੈ। ਕਿਸਮਤਵਾਦੀ ਫਲਸਫ਼ਾ ਇਨ੍ਹਾਂ ਲੁਟੇਰਿਆਂ ਹਾਕਮਾਂ, ਲੋਕ ਵਿਰੋਧੀ ਪ੍ਰਬੰਧ ਦੀ ਉਮਰ ਲੰਬੀ ਕਰਦਾ, ਇਸੇ ਲਈ ਧਰਮਾਂ ਨੂੰ ਲਗਾਤਾਰ ਹੱਲਾ-ਸ਼ੇਰੀ ਦਿੱਤੀ ਜਾ ਰਹੀ ਹੈ, ਅੰਧ ਵਿਸ਼ਵਾਸਾਂ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ। ਇਹਨਾਂ ਚੁਣੌਤੀਆਂ ਤੋਂ ਭੱਜ ਕੇ ਨਹੀਂ ਸਰ ਸਕਦਾ, ਸਾਨੂੰ ਜੂਝਣਾ ਪੈਣਾ। ਲੋਕਾਂ ਨੂੰ ਵਿਗਿਆਨਕ ਸੋਚ ਨਾਲ ਲਾਮਬੰਦ ਕਰਨਾ ਪੈਣਾ। ਆਓ 2024 ਵਿੱਚ ਅਸੀਂ ਹੋਰ ਵੱਧ ਸ਼ਿੱਦਤ, ਪ੍ਰਤੀਬੱਧਤਾ, ਦ੍ਰਿੜ੍ਹਤਾ ਨਾਲ ਇਹਨਾਂ ਹਮਲਿਆਂ ਦਾ ਵਿਚਾਰਧਾਰਕ ਪੱਧਰ 'ਤੇ, ਸੰਘਰਸ਼ਾਂ ਰਾਹੀਂ ਟਾਕਰਾ ਕਰੀਏ। ਭਵਿੱਖ ਸਾਡਾ ਹੈ। ਗ਼ੈਰ-ਵਿਗਿਆਨਕ, ਲੁਟੇਰੀ ਸੋਚ ਨੇ ਢਹਿਣਾ ਹੀ ਹੁੰਦਾ ਹੈ, ਇਤਿਹਾਸ ਇਸ ਗੱਲ ਦਾ ਗਵਾਹ ਹੈ। ਪ੍ਰਸਿੱਧ ਇਨਕਲਾਬੀ ਕਵੀ ਹਰਭਜਨ ਹਲਵਾਰਵੀ ਨੇ ਸਹੀ ਕਿਹਾ, "ਹੌਂਸਲੇ ਪਏ ਖੇਡਦੇ ਨੇ, ਕਾਲੀਆਂ ਰਾਤਾਂ ਦੇ ਨਾਲ। ਇਹ ਭਰੋਸਾ ਹੈ ਮੇਰਾ, ਰੋਸ਼ਨ ਸਵੇਰੇ ਆਉਣਗੇ।" ਆਓ ਰੋਸ਼ਨ ਸਵੇਰਿਆਂ ਲਈ ਜੂਝਣ ਦਾ ਸੰਕਲਪ ਲੈ ਕੇ 2024 ਨੂੰ ਜੀ ਆਇਆਂ ਨੂੰ ਕਹੀਏ।

**-ਬਲਬੀਰ ਲੌਂਗੋਵਾਲ**

# ਤਕੜਾ ਹੋਜਾ ਦੂਈਸ਼ੇਨਾਂ

ਜਸਵੰਤ ਮੋਹਾਲੀ



ਜਿਸ ਪਾਰਟੀ ਦਾ ਪ੍ਰਧਾਨ ਮੰਤਰੀ ਲਗਾਤਾਰ ਹਾਸੋਹੀਣੇ ਬਿਆਨ ਦਿੰਦਾ ਹੈ ਜਿਵੇਂ ਗੋਬਰ ਗੈਸ ਨੂੰ ਟਰੈਕਟਰ ਦੇ ਟਾਇਰ ਵਿੱਚ ਭਰਨ ਦੀ ਕਹਾਣੀ, ਗੰਦੇ ਨਾਲੇ ਦੀ ਗੈਸ ਤੋਂ ਚਾਹ ਬਨਾਉਣ ਦਾ 'ਚੁਟਕਲਾ', ਗਣੇਸ਼ ਦੀ ਗਰਦਨ 'ਤੇ ਹਾਥੀ ਦਾ ਸਿਰ ਲਾਉਣ ਵਾਲੇ ਸਰਜਨ ਦੀ ਬਾਤ ਤੇ ਇਨ੍ਹਾਂ ਜੁਮਲਿਆਂ ਦੀ ਲੰਮੀ ਲਿਸਟ ਹੈ, ਉਹ ਪਾਰਟੀ ਪੰਜਾਂ ਰਾਜਾਂ ਵਿੱਚੋਂ ਤਿੰਨ ਰਾਜਾਂ ਵਿੱਚ ਜਿੱਤ ਗਈ। ਇੱਕ ਸਾਥੀ ਨੂੰ ਨਿਰਾਸ਼ਾ ਹੋਈ ਜੋ ਲੋਕਾਂ ਦੀ ਸੋਚ ਨੂੰ ਵਿਗਿਆਨਿਕ ਚੇਤਨਾ ਨਾਲ ਲੈਸ ਕਰਨ ਲਈ ਸਰਗਰਮ ਹੈ। ਭਾਵੇਂ ਇਹ ਨਿਰਾਸ਼ਾ ਸੁਭਾਵਿਕ ਹੈ ਪਰ ਰਾਜਨੀਤਿਕ ਜਿੱਤਾਂ ਹਾਰਾਂ ਤੋਂ ਖੁਸ਼ ਜਾਂ ਨਿਰਾਸ਼ ਨਹੀਂ ਹੋਣਾ ਚਾਹੀਦਾ। ਇਹਨਾਂ ਨਤੀਜਿਆਂ ਤੋਂ ਸਾਨੂੰ ਸਮੇਂ-ਸਮੇਂ ਸਮਾਜ ਨੂੰ ਲੱਗੇ ਰੋਗ ਦੀ ਸਮਝ ਲੱਗਦੀ ਰਹਿੰਦੀ ਹੈ। ਜੇ ਸਮਾਜ ਨੂੰ ਲੱਗੀ ਔਹਰ ਗੰਭੀਰ ਹੈ ਤਾਂ ਸਾਨੂੰ ਵੀ ਵੱਧ ਗੰਭੀਰਤਾ ਨਾਲ ਉਹਦਾ ਇਲਾਜ ਲੱਭਣਾ/ਕਰਨਾ ਪਵੇਗਾ। ਲੇਖਕ ਆਤਮਜੀਤ ਜੀ ਨੇ ਕਿਤੇ ਲਿਖਿਆ ਸੀ ਕਿ ਲੋਕਤੰਤਰ ਵਿੱਚ ਜੋ ਬਹੁਮਤ ਲੈ ਜਾਵੇ ਜ਼ਰੂਰੀ ਨਹੀਂ ਉਸਨੂੰ ਮੱਤ ਵੀ ਬਹੁਤੀ ਹੋਵੇ। ਜਗੀਰੂ ਸਮਿਆਂ ਵਿੱਚ ਰਾਜਿਆਂ ਦਾ ਰਾਜ ਪੀੜ੍ਹੀ ਦਰ ਪੀੜ੍ਹੀ ਸਦੀਆਂ ਤੱਕ ਚੱਲਦਾ ਸੀ, ਹੁਣ ਲੋਕਾਂ ਨੂੰ ਹਰ ਪੰਜ ਸਾਲ ਬਾਅਦ ਰਾਜਨੀਤਕ ਸੱਤਾ ਬਦਲਣ ਦਾ ਮੌਕਾ ਮਿਲਦਾ ਹੈ। ਲੋਕਤੰਤਰ ਦਾ ਭੈੜਾ ਲੱਛਣ ਇਹ ਹੈ ਕਿ ਇਸ ਵਿੱਚ ਰਾਜਨੀਤੀ ਮਨਾਂ ਨੂੰ ਟੁੰਬਦੀ ਹੈ, ਦਿਮਾਗ ਨੂੰ ਨਹੀਂ। ਇਹ ਭਾਵਨਾਵਾਂ ਨੂੰ ਭੜਕਾਉਂਦੀ ਹੈ, ਸੋਚ ਨੂੰ ਨਹੀਂ ਬਦਲਦੀ। ਸੋਚ ਨੂੰ ਬਦਲਣ ਦਾ ਕੰਮ (ਲੋਕ) ਧਾਰਾ ਦੇ ਉਲਟ ਚੱਲਣ ਵਰਗਾ ਹੈ ਜੋ ਰਾਜਨੀਤੀ ਨੂੰ ਰਾਸ ਨਹੀਂ ਆਉਂਦਾ। ਵਿਗਿਆਨਕ ਸੋਚ ਦੇ ਪ੍ਰਚਾਰਕਾਂ ਨੂੰ ਇਹ ਕੰਮ ਰਾਜਨੀਤਕ ਜਮ੍ਹਾਂ ਘਟਾਓ ਤੋਂ ਨਿਰਲੇਪ ਰਹਿ ਕੇ ਕਰਨਾ ਪੈਣਾ ਹੈ।

ਲੋਕਾਂ ਨੂੰ ਸਿੱਖਿਅਤ ਕਰਨ ਦਾ ਕੰਮ ਸਾਡੇ ਵਡੇਰਿਆਂ ਨੇ ਵੀ ਕੀਤਾ ਸੀ। ਸਾਡੇ ਬਜ਼ੁਰਗਾਂ ਵਿੱਚੋਂ ਬਹੁਤਿਆਂ ਨੇ ਰੇਤ ਵਿਛਾਕੇ ਉਸ ਉਪਰ ਉਂਗਲੀ ਨਾਲ ਊੜਾ-ਆੜਾ ਲਿਖਣ ਤੋਂ ਆਪਣੀ ਮੁੱਢਲੀ ਸਿੱਖਿਆ ਸ਼ੁਰੂ ਕੀਤੀ ਹੋਵੇਗੀ ।ਅੰਗਰੇਜਾਂ ਦੇ ਆਉਣ ਨਾਲ ਅਤੇ ਸਾਡੇ ਲੋਕਾਂ ਦੇ ਵਿਦੇਸ਼ ਜਾਣ ਨਾਲ ਸਾਨੂੰ ਸਿੱਖਿਆ ਦੀ ਅਹਿਮੀਅਤ ਦਾ ਪਤਾ ਚੱਲਿਆ। ਪਰ ਅਜੇ ਵੀ ਸਾਡੇ ਬਹੁਤੇ ਲੋਕ ਸਿੱਖਿਆ ਦਾ ਵਿਰੋਧ ਕਰਦੇ ਸਨ। ਉਹ ਸਾਡੇ ਹੀ ਤਾਂ ਲੋਕ ਸਨ ਜੋ ਸਵਿੱਤਰੀ ਬਾਈ ਫੂਲੇ ਉੱਪਰ ਚਿੱਕੜ ਸੁੱਟਦੇ ਸਨ, ਜਦੋਂ ਉਹ ਬੱਚਿਆਂ ਨੂੰ ਪੜ੍ਹਾਉਣ ਲਈ ਸਕੂਲ ਜਾਇਆ ਕਰਦੀ ਸੀ। ਉਹ ਵੀ ਕੋਈ ਪਰਾਏ ਨਹੀਂ ਸਨ ਜਿਨ੍ਹਾਂ ਨੇ ਸਈਅਦ ਅਹਿਮਦ ਖਾਨ ਨੂੰ ਆਪਣੇ ਮੁਸਲਮਾਨ ਭਾਈਆਂ ਨੂੰ ਇਸਲਾਮਿਕ ਗਿਆਨ ਦੀ ਥਾਂ ਆਧੁਨਿਕ ਗਿਆਨ ਦੇਣ ਲਈ ਸਕੂਲ, ਕਾਲਜ ਖੋਲ੍ਹਣ ਦੀ ਉਸਦੀ ਇੱਛਾ ਦੇ ਖਿਲਾਫ਼ ਇਹ ਕਹਿ ਕੇ ਲਾਹਨਤਾਂ ਪਾਈਆਂ ਕਿ ਤੂੰ ਸਾਡਾ ਧਰਮ ਭ੍ਰਸ਼ਟ ਕਰਨ ਲੱਗਾ ਹੈ। ਤੇ ਇਹ ਤਾਂ ਅਜੇ ਹੁਣ ਦੀ ਗੱਲ ਹੈ ਕਿ ਮਲਾਲਾ ਯੂਸਫਜ਼ਈ ਨੂੰ ਸਿਰ ਵਿੱਚ ਗੋਲੀਆਂ ਇਸ ਲਈ ਮਾਰੀਆਂ ਗਈਆਂ ਕਿਉਂਕਿ ਉਹ ਕੁੜੀਆਂ ਦੇ ਸਿਰਾਂ ਵਿੱਚ ਗਿਆਨ ਭਰ ਦੇਣਾ ਚਾਹੁੰਦੀ ਸੀ। ਅਫਗਾਨਿਸਤਾਨੀ ਸਮਾਜ ਦੇ ਤਾਲਿਬਾਨ (ਵਿਦਿਆਰਥੀ) ਕਿਹੋ ਜਿਹੇ ਵਿਦਿਆਰਥੀ ਹਨ ਜੋ ਕਲਮ ਚੁੱਕਣ ਵਾਲੀਆਂ ਬੱਚੀਆਂ ਨੂੰ ਬੰਦੂਕ ਨਾਲ ਡਰਾਉਂਦੇ ਹਨ। ਇਹ ਗਿਆਨ ਮਾਰਗ ਦੇ ਸਾਰੇ ਪਾਂਧੀ ਜੋ ਲੋਕਾਂ ਨੂੰ ਸਿੱਖਿਅਤ ਕਰਨਾ ਚਾਹੁੰਦੇ ਸਨ, ਨਾਵਲ ''ਪਹਿਲਾ ਅਧਿਆਪਕ'' ਦੇ ਉਹੀ ਦੂਈਸ਼ੇਨ ਸਨ, ਜੋ ਸੋਵੀਅਤ ਦੇ ਇੱਕ ਪਿੰਡ ਦੀ ਛੋਟੀ ਜਿਹੀ ਪਹਾੜੀ 'ਤੇ ਆਪਣੇ ਹੱਥਾਂ ਨਾਲ ਕੰਮ ਚਲਾਊ ਸਕੂਲ ਵੀ ਬਣਾਉਂਦਾ ਹੈ ਤੇ ਫਿਰ ਸਾਰੇ ਪਿੰਡ ਵਿੱਚੋਂ ਬੱਚਿਆਂ ਨੂੰ ਇਕੱਠੇ ਕਰਕੇ ਲਿਆਉਂਦਾ ਹੈ, ਪੜ੍ਹਾਉਂਦਾ ਹੈ ਅਤੇ ਉਹਨਾਂ ਦੇ ਮਾਪਿਆਂ ਦੀਆਂ ਗਾਲ੍ਹਾਂ ਵੀ ਸੁਣਦਾ ਹੈ।

ਹੁਣ ਮਾਮਲਾ ਹੋਰ ਵੀ ਗੁੰਝਲਦਾਰ ਹੋ ਗਿਆ ਹੈ। ਅਜੋਕੇ ਸਮਿਆਂ ਵਿਚ ਪੜ੍ਹਿਆ-ਲਿਖਿਆ ਉਹ ਨਹੀਂ ਹੋਏਗਾ ਜਿਸ ਨੂੰ ਲਿਖਣਾ ਜਾਂ ਪੜ੍ਹਨਾ ਆਉਂਦਾ ਹੈ। ਅਜੋਕੇ ਸਮਿਆਂ ਦਾ ਪੜ੍ਹਿਆ ਲਿਖਿਆ ਬੰਦਾ ਉਹ ਹੋਏਗਾ ਜੋ ਤਰਕ ਨਾਲ ਪਰਖ ਕੇ ਪੁਰਾਣੇ ਵਿਚਾਰਾਂ ਨੂੰ ਛੱਡਣ ਜਾਂ ਨਵਿਆਂ ਨੂੰ ਅਪਨਾਉਣ ਲਈ ਤਿਆਰ ਹੋਵੇਗਾ। ਹੁਣ ਦੇ ਦੂਈਸ਼ੇਨਾਂ ਅੱਗੇ ਚੁਣੌਤੀ ਹੋਰ ਵੀ ਵੱਡੀ ਹੈ ਕਿਉਂਕਿ ਰਾਜਸੱਤਾ ਅੰਧਵਿਸ਼ਵਾਸ਼ ਫੈਲਾਉਣ ਵਿੱਚ ਖ਼ੁਦ ਭਾਈਵਾਲ ਹੈ। ਲੋਕ ਹਰ ਸ਼ਨੀਵਾਰ ਗੱਡੀਆਂ ਅਤੇ ਦੁਕਾਨਾਂ ਉੱਪਰ ਨਿੰਬੂ ਮਿਰਚਾਂ ਟੰਗਦੇ ਹਨ। ਦੇਸ਼ ਦੀ ਸੁਰੱਖਿਆ ਲਈ ਦੁਨੀਆਂ ਦਾ ਬਿਹਤਰੀਨ ਜੈੱਟ ਰਾਫੇਲ ਖਰੀਦਿਆ ਜਾਂਦਾ ਹੈ ਤੇ ਖ਼ੁਦ ਰਾਫੇਲ ਜਹਾਜ ਦੀ ਸੁਰੱਖਿਆ ਲਈ ਰੱਖਿਆ ਮੰਤਰੀ ਰਾਜਨਾਥ ਸਿੰਘ ਉਸ 'ਤੇ ਨਿੰਬੂ ਮਿਰਚਾਂ ਟੰਗਦਾ ਹੈ। ਹੁਣ ਕੰਮ ਅਣਪੜ੍ਹਾਂ ਨੂੰ ਪੜ੍ਹਾਉਣ ਦਾ ਨਹੀਂ। ਹੁਣ ਕੰਮ ਹੈ-ਜੋ ਜਾਗਦਿਆਂ ਵੀ ਸੌਂ ਰਹੇ ਹਨ ਉਹ ਲੋਕ ਜਗਾਉਣੇ। ਗੱਲ ਤਿੰਨ ਰਾਜਾਂ ਦੀ ਜਿੱਤ ਤੋਂ ਬਹੁਤ ਅੱਗੇ ਜਾ ਚੁੱਕੀ ਹੈ। ਬੱਸ ਤਕੜਾ ਹੋਜਾ ਦੂਈਸ਼ੇਨਾਂ!!

## ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ.....

**ਪ੍ਰੇਰਨਾ, ਸਬਕ ਤੇ ਯਾਦ**



(1957-2002)

ਕ੍ਰਿਸ਼ਨ ਬਰਗਾੜੀ ਤਰਕਸ਼ੀਲ ਲਹਿਰ ਦਾ ਉਹ ਮਰਹੂਮ ਨਾਇਕ ਹੈ, ਜਿਸਦਾ ਜੀਵਨ ਤੇ ਕਰਮ ਸਮਾਜ ਵਿੱਚ ਗਿਆਨ ਵਿਗਿਆਨ ਦਾ ਚਾਨਣ ਕਰਨਾ ਲੋਚਦੇ ਕਰਮਯੋਗੀਆਂ ਲਈ ਪ੍ਰੇਰਨਾ ਸ੍ਰੋਤ ਹੈ। ਉਹ ਜਿੰਨ੍ਹਾ ਚਿਰ ਲਹਿਰ ਦੇ ਅੰਗ ਸੰਗ ਰਿਹਾ, ਸਾਬਤ ਕਦਮੀਂ ਤੁਰਿਆ। ਨਵੇਂ ਰਾਹ ਤਲਾਸ਼ੇ। ਆਪਣਾ ਨਿੱਜ ਛੱਡ ਲਹਿਰ ਨੂੰ ਪਹਿਲ ਦਿੱਤੀ। ਅੰਧਵਿਸ਼ਵਾਸਾਂ ਤੇ ਅਗਿਆਨਤਾ ਦੇ ਹਨੇਰੇ ਨੂੰ ਮਾਤ ਦੇਣ ਲਈ ਮਸ਼ਾਲ ਵਾਂਗ ਲਟ ਲਟ ਜਗਿਆ। ਉਹ ਵਿਗਿਆਨਕ ਸੋਚ ਨੂੰ ਲੋਕਾਈ ਤੱਕ ਪੁੱਜਦਾ ਕਰਨ ਲਈ ਤਰਕਸ਼ੀਲ ਕਾਫ਼ਲੇ ਦਾ ਮੋਹਰੀ ਬਣਿਆ। ਰਾਹ ਵਿੱਚ ਆਉਂਦੀਆਂ ਮੁਸ਼ਕਲਾਂ ਨਾਲ ਸਿਰੜ ਨਾਲ ਮੱਥਾ ਲਾਇਆ। ਆਪਣੇ ਅਮਲਾਂ ਨਾਲ ਦਰਸਾਇਆ ਕਿ ਮਿਸ਼ਨ, ਸੰਸਥਾ ਲਈ ਸੁਹਿਰਦਤਾ ਨਾਲ ਕੰਮ ਕਰਦਿਆਂ ਸਮੂਹ ਦੇ ਹਿਤ ਵਡੇਰੇ ਹੁੰਦੇ ਹਨ। ਕੈਂਸਰ ਵਰਗੀ ਬਿਮਾਰੀ ਦਾ ਹੌਂਸਲੇ ਨਾਲ ਮੁਕਾਬਲਾ ਕਰਦਿਆਂ ਉਸ ਵਿਛੜਣ ਵੇਲੇ ਵੀ ਲੋਕਾਈ ਨੂੰ ਸਬਕ ਦਿੱਤਾ। ਜ਼ਿੰਦਗੀ ਦਾ ਸਫ਼ਰ ਮੁਕਾ ਕੇ ਵੀ ਮਨੁੱਖਤਾ ਨਾਲ ਵਫ਼ਾ ਨਿਭਾਈ। ਆਪਣੇ ਸਰੀਰ ਨੂੰ ਮੈਡੀਕਲ ਖੋਜਾਂ ਲਈ ਭੇਂਟ ਕਰਨ ਦੇ ਫੈਸਲੇ ਨੂੰ ਪਰਿਵਾਰ ਨੇ ਸਿਰੇ ਚੜ੍ਹਾਇਆ। ਕ੍ਰਿਸ਼ਨ ਬਰਗਾੜੀ ਉੱਤਰੀ ਭਾਰਤ ਦਾ ਪਹਿਲਾ ਸਰੀਰ ਦਾਨੀ ਬਣਿਆ। ਉਸਦੀ ਯਾਦ ਸਾਡੇ ਮਨਾਂ ਅੰਦਰ ਸਮੋਈ ਹੈ। ਤੁਰਦੇ ਰਹਿਣ ਦਾ ਬਲ ਹੈ। ਤਰਕਸ਼ੀਲ ਲਹਿਰ ਦੇ ਕਾਮਿਆਂ ਦੇ ਕਦਮਾਂ ਦਾ ਉਤਸ਼ਾਹ ਹੈ। ਅੰਧਵਿਸ਼ਵਾਸਾਂ ਦੇ ਹਨੇਰੇ ਨੂੰ ਹਰਾਉਣ ਦੀ ਪ੍ਰੇਰਨਾ ਹੈ। ਆਪਣੇ ਇਸ ਮਰਹੂਮ ਨਾਇਕ ਨੂੰ ਜੀਵਨ ਘਾਲਣਾ ਨੂੰ ਸਿਜਦਾ, ਸਲਾਮ ਕਰਦਿਆਂ ਉਹਨਾਂ ਦੀ 22 ਵੀਂ ਬਰਸੀ 'ਤੇ ਉਹਨਾਂ ਦੇ ਰਾਹਾਂ 'ਤੇ ਸਿਦਕਦਿਲੀ ਨਾਲ ਤੁਰਨ ਦਾ ਅਹਿਦ ਕਰਦੇ ਹਾਂ।

**ਕ੍ਰਿਸ਼ਨ ਬਰਗਾੜੀ ਯਾਦਗਾਰੀ ਸੂਬਾਈ ਸਮਾਗਮ 11 ਫਰਵਰੀ 2024 (ਐਤਵਾਰ) ਨੂੰ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਵੇਗਾ।**

**ਖੇਡਾਂ ਤੇ ਮਾਨਵਤਾ**

## ਸਲਾਮ ਓਨਸ ਜਾਬੇਓਰ



ਭਾਰਤ ਵਰਗੇ ਮੁਲਕ ਵਿੱਚ ਜਿੱਥੇ ਕਰੋੜਾਂ ਰੁਪਏ ਕਮਾ ਕੇ ਆਲੀਸ਼ਾਨ ਮਹਿਲਾਂ ਵਿੱਚ ਰਹਿਣ ਵਾਲੇ ਕ੍ਰਿਕਟਰ ਆਪਣੇ ਹੀ ਦੇਸ਼ ਦੇ ਪੀੜ੍ਹਿਤ ਖਿਡਾਰੀਆਂ ਨਾਲ ਖੜ੍ਹਨ ਤੋਂ ਗ਼ੁਰੇਜ਼ ਕਰਦੇ ਹਨ, ਉੱਥੇ ਟਿਊਨੇਸ਼ੀਆ ਦੀ ਟੈਨਿਸ ਖਿਡਾਰਨ ਓਨਸ ਜਾਬੇਓਰ ਨੇ ਖੇਡ ਭਾਵਨਾ ਦੀ ਉੱਚੀ ਸੁੱਚੀ ਮਿਸਾਲ ਪੇਸ਼ ਕਰਦਿਆਂ ਫਲਸਤੀਨੀ ਲੋਕਾਂ ਦੇ ਹੱਕ ਵਿੱਚ ਆਵਾਜ਼ ਬੁਲੰਦ ਕੀਤੀ ਹੈ। ਮੈਚ ਜਿੱਤਣ ਤੋਂ ਬਾਅਦ ਉਸਨੇ ਆਪਣੀ ਜਿੱਤ 'ਤੇ ਫ਼ਖ਼ਰ ਕਰਨ ਦੀ ਬਜਾਏ ਫਲਸਤੀਨ ਵਿੱਚ ਮਨੁੱਖਤਾ ਦੇ ਹੋ ਰਹੇ ਘਾਣ ਦੀ ਗੱਲ ਕੀਤੀ। ਉਸਦੇ ਸ਼ਬਦਾਂ ਵਿੱਚ, "ਜਦ ਦੁਨੀਆਂ ਵਿੱਚ ਮਨੁੱਖਤਾ 'ਤੇ ਜ਼ੁਲਮ ਹੋ ਰਿਹਾ ਹੋਵੇ, ਦੁਨੀਆਂ ਦੇ ਅਜਿਹੇ ਹਾਲਾਤਾਂ ਵਿੱਚ ਮੇਰੀ ਜਿੱਤ ਬਹੁਤੇ ਮਾਅਨੇ ਨਹੀਂ ਰੱਖਦੀ। ਫਲਸਤੀਨ ਵਿੱਚ ਬੇਗੁਨਾਹ ਲੋਕਾਂ, ਬੱਚਿਆਂ ਨੂੰ ਮਰਦੇ ਦੇਖਣਾ ਦਿਲ ਦਹਿਲਾਉਣ ਵਾਲਾ ਅਤੇ ਦਰਦਨਾਕ ਹੈ। ਮੈਂ ਸਭਨਾਂ ਲਈ ਸੁਤੰਤਰਤਾ ਤੇ ਸ਼ਾਂਤੀ ਚਾਹੁੰਦੀ ਹਾਂ। ਜਾਬੇਓਰ ਨੇ ਭਰੀਆਂ ਅੱਖਾਂ ਤੇ ਛਲਕਦੇ ਜ਼ਜ਼ਬਾਤਾਂ ਨਾਲ ਮਾਨਵਤਾ ਨਾਲ ਖੜ੍ਹਨ ਦੀ ਗੱਲ ਕੀਤੀ। ਉਸਨੇ ਆਪਣੇ ਜਿੱਤੇ ਮੈਚ ਦੀ ਰਾਸ਼ੀ ਫਲਸਤੀਨ ਦੇ ਨਾਂ ਕੀਤੀ। ਓਨਸ ਨੇ ਕਿਹਾ ਕਿ ਇਹ ਕੋਈ ਰਾਜਨੀਤਕ ਸੰਦੇਸ਼ ਨਹੀਂ ਬਲਕਿ ਮਾਨਵਤਾ ਹੈ।"




19 ਨਵੰਬਰ 23 ਨੂੰ ਅਹਿਮਦਾਬਾਦ ਵਿਖੇ ਹੋਏ ਭਾਰਤ ਆਸਟਰੇਲੀਆ ਫਾਈਨਲ ਮੈਚ ਵਿੱਚ ਜੌਹਨ ਨਾਂ ਦਾ ਆਸਟਰੇਲੀਅਨ ਨੌਜੁਆਨ ਸੁਰੱਖਿਆ ਘੇਰਾ ਤੋੜ ਕੇ ਪਿੱਚ 'ਤੇ ਬੱਲੇਬਾਜ਼ੀ ਕਰ ਰਹੇ ਭਾਰਤੀ ਖਿਡਾਰੀਆਂ ਕੋਲ ਪਿੱਚ 'ਤੇ ਜਾ ਪਹੁੰਚਿਆ। ਉਸਦੇ ਹੱਥ ਵਿੱਚ ਫਲਸਤੀਨ ਦਾ ਝੰਡਾ ਸੀ। ਉਸਦੇ ਪਹਿਨੀ ਸ਼ਰਟ 'ਤੇ ਗਾਜ਼ਾ 'ਤੇ ਬੰਬਾਰੀ ਬੰਦ ਕਰੋ ਤੇ ਫਲਸਤੀਨ ਨੂੰ ਆਜ਼ਾਦ ਕਰੋ ਦੇ ਨਾਅਰੇ ਲਿਖੇ ਹੋਏ ਸਨ। ਇਸਤੋਂ ਪਹਿਲਾਂ ਕਿ ਸੁਰੱਖਿਆ ਕਰਮੀ ਉਸਨੂੰ ਫੜ੍ਹ ਕੇ ਖੇਡ ਦੇ ਮੈਦਾਨ ਵਿੱਚੋਂ ਬਾਹਰ ਕਰਦੇ ਜੌਹਨ ਨੇ ਦੇਸ਼ ਦੁਨੀਆਂ ਵਿੱਚ ਫਲਸਤੀਨ ਦੇ ਹੱਕ ਵਿੱਚ ਆਪਣੀ ਆਵਾਜ਼ ਪੁਜਦਾ ਕਰ ਦਿੱਤੀ ਸੀ। ਉਸ ਨੇ ਉਹ ਕਰ ਵਿਖਾਇਆ, ਜਿਸਨੂੰ ਵਿਸ਼ਵ ਦਾ ਕੋਈ ਕ੍ਰਿਕਟ ਖਿਡਾਰੀ ਨਹੀਂ ਕਰ ਸਕਿਆ। ਜੌਹਨ ਦੇ ਉੱਦਮ ਤੇ ਮਾਨਵਤਾ ਪੱਖੀ ਭਾਵਨਾ ਨੂੰ ਸਲਾਮ।

# ਤਰਕਸ਼ੀਲ ਲਹਿਰ ਦੇ ਵਧਦੇ ਕਦਮਾਂ ਦਾ ਸਫ਼ਰ



ਪੰਜਵੀਂ ਵਿਦਿਆਰਥੀ ਚੇਤਨਾ ਪ੍ਰੀਖਿਆ 2023 ਦੇ ਸੈਕੰਡਰੀ ਪੰਜਾਬ ਭਰ ਵਿੱਚੋਂ ਜੇਤੂ ਵਿਦਿਆਰਥੀ ਮੁੱਖ ਮਹਿਮਾਨ ਡਾ. ਕੁਲਦੀਪ ਸਿੰਘ ਦੀਪ ਅਤੇ ਸੁਸਾਇਟੀ ਦੇ ਸੂਬਾਈ ਆਗੂਆਂ ਨਾਲ



ਪੰਜਵੀਂ ਵਿਦਿਆਰਥੀ ਚੇਤਨਾ ਪ੍ਰੀਖਿਆ 2023 ਦੇ ਮਿਡਲ ਪੰਜਾਬ ਭਰ ਵਿੱਚੋਂ ਜੇਤੂ ਵਿਦਿਆਰਥੀ ਮੁੱਖ ਮਹਿਮਾਨ ਅਤੇ ਸੁਸਾਇਟੀ ਦੇ ਸੂਬਾਈ ਆਗੂਆਂ ਨਾਲ



ਸਨਮਾਨ ਸਮਾਰੋਹ ਵਿੱਚ ਕੋਰੀਓਗ੍ਰਾਫੀ ਪੇਸ਼ ਕਰਨ ਵਾਲੀ ਟੀਮ ਬਾਲ ਕਲਾ ਮੰਚ ਕੁੱਲੇਵਾਲ (ਗੜ੍ਹਸ਼ੰਕਰ) ਦੇ ਬਾਲ ਕਲਾਕਾਰ ਅਤੇ ਸੂਬਾਈ ਆਗੂ



ਵਿਦਿਆਰਥੀ ਚੇਤਨਾ ਪ੍ਰੀਖਿਆ ਦੇ ਸੂਬਾਈ ਸਨਮਾਨ ਸਮਾਰੋਹ ਵਿੱਚ ਹਾਜਰ ਵਿਦਿਆਰਥੀ, ਅਧਿਆਪਕ, ਮਾਪੇ ਤੇ ਤਰਕਸ਼ੀਲ ਕਾਮੇ


If undelivered please return to :

**Tarksheel**

**Tarksheel Bhawan, Tarksheel Chowk,**
**Sanghera By Pass, BARNALA-148101**
**Post Box No. 55**

Cell. 98769 53561, 98728 74620
Web : www.tarksheel.org
e-mail : tarkshiloffice@gmail.com


BOOK POST
(Printed Matter)

To ..........................................................

..........................................................

..........................................................